# ਚੰਦ ਅਲ.ਫਾਜ਼

ਵੀਹਵੀਂ ਸਦੀ ਵਿਚ ਉਰਦੂ ਸ਼ਾਇਰੀ ਦੇ ਹਵਾਲੇ ਨਾਲ ਜਿਨ੍ਹਾਂ ਉਰਦੂ ਸ਼ਾਇਰਾਂ ਨੇ ਆਮ ਲੋਕਾਈ ਦੇ ਦਿਲਾਂ ਦੇ ਕਰੀਬ ਸ਼ਾਇਰੀ ਕੀਤੀ, ਉਨ੍ਹਾਂ ਵਿਚ ਡਾ. ਸਤਿਨਾਮ ਸਿੰਘ ਖ਼ੁਮਾਰ ਦਾ ਨਾਂ ਵਿਸ਼ੇਸ਼ ਜ਼ਿਕਰਯੋਗ ਹੈ। ਇਹਦਾ ਬੁਨਿਆਦੀ ਕਾਰਨ ਇਹ ਕਿ ਖ਼ੁਮਾਰ ਸਿਰਫ਼ ਸ਼ਾਇਰ ਹੀ ਨਹੀਂ ਸਨ ਬਲਕਿ ਗੰਭੀਰ ਚਿੰਤਕ ਅਤੇ ਮਨੋਵਿਗਿਆਨੀ ਵੀ ਸਨ। ਮਨੋਵਿਗਿਆਨ ਐਸਾ ਵਿਸ਼ਾ ਹੈ ਜਿਹੜਾ ਲੋਕਾਈ ਦੇ ਅੰਤਰ ਮਨ ਦੀ ਸਥਿਤੀ ਨੂੰ ਉਜਾਗਰ ਕਰਦਾ ਹੈ। ਖ਼ੁਮਾਰ ਦੀ ਸ਼ਾਇਰੀ ਵਿਚ ਸੋਚ ਦੀ ਲੋਚ ਹੈ। ਉਹ ਜੀਵਨ ਦੀਆਂ ਅੰਨ੍ਹੀਆਂ ਰਾਹਾਂ ਵਿਚ ਲਫ਼ਜ਼ਾਂ ਦੀਆਂ ਮਸ਼ਾਲਾਂ ਰੌਸ਼ਨ ਕਰਦੇ ਹੋਏ ਤਾਮੀਰੀ ਜ਼ਿੰਦਗੀ ਦੀ ਤਰਫ਼ ਇਸ਼ਾਰਾ ਕਰਦਾ ਹੈ।

*ਓੜ੍ਹ ਕਰ ਲ.ਫਜ਼ੋਂ ਕੀ ਚਾਦਰ, ਆਓਗੇ ਜਬ ਸਾਮਨੇ*
*ਕੈਸੇ ਕੈਸੇ ਜ਼ਾਵੀਓਂ ਸੇ, ਤੁਮ ਕੋ ਸੋਚਾ ਜਾਏਗਾ॥*

ਖ਼ੁਮਾਰ ਪੰਜਾਬ ਦੀ ਧਰਤੀ ਦੇ ਇਕ ਵੱਡੇ ਪਰਿਵਾਰ ਵਿਚ 1934 ਵਿਚ ਸ਼ਾਹੀਵਾਲ ਦੇ ਪਿੰਡ ਚੱਕ ਸੁਰਜਨ ਸਿੰਘ ਵਾਲਾ ਵਿਚ ਪੈਦਾ ਹੋਇਆ। ਪਿੰਡ ਦਾ ਨਾਂ ਖ਼ੁਮਾਰ ਦੇ ਪਿਤਾ ਸਰਦਾਰ ਸੁਰਜਨ ਸਿੰਘ ਦੇ ਨਾਂ 'ਤੇ ਰੱਖਿਆ ਗਿਆ ਸੀ। ਅਜੇ ਉਸ ਦੀ ਉਮਰ ਬਾਰਾਂ ਸਾਲਾਂ ਦੀ ਸੀ ਕਿ ਦੇਸ਼ ਦੋ ਹਿੱਸਿਆ ਵਿਚ ਵੰਡਿਆ ਗਿਆ। ਪਿਤਾ ਜੀ ਦਾ ਸਾਇਆ ਪਹਿਲਾਂ ਹੀ ਖ਼ੁਮਾਰ ਦੇ ਸਿਰ ਤੋਂ ਉਠ ਚੁਕਿਆ ਸੀ। ਪਿਤਾ ਦੀ ਮੌਤ ਅਤੇ ਧਰਤੀ ਦੀ ਵੰਡ ਖ਼ੁਮਾਰ ਦੀ ਜ਼ਿੰਦਗੀ ਵਿਚ ਦੋ ਵੱਡੇ ਹਾਦਸੇ ਸਨ ਜਿਹੜੇ ਉਸ ਦੀ ਜ਼ਿੰਦਗੀ ਨੂੰ ਬਿਖੇਰਨ ਲਈ ਕਾਫ਼ੀ ਸਨ ਪਰ ਉਸ ਨੇ ਛੋਟੀ ਉਮਰ ਵਿਚ ਧੀਰਜ ਅਤੇ ਸਬਰ ਨਾਲ ਹਾਲਾਤ ਦਾ ਮੁਕਾਬਲਾ ਕੀਤਾ ਅਤੇ ਜ਼ਿੰਦਗੀ ਦੀ ਨਵੀਂ ਸ਼ੁਰੂਆਤ ਪੂਰੇ ਹੌਂਸਲੇ ਨਾਲ ਕੀਤੀ।

ਦੇਸ਼ ਵੰਡ ਬਾਅਦ ਖ਼ੁਮਾਰ ਸ਼ਾਹੀਵਾਲ ਛੱਡ ਕੇ ਫ਼ਾਜਿਲਕਾ ਆ ਗਿਆ ਅਤੇ ਆਪਣੀ ਸਿੱਖਿਆ ਦੇ ਸਿਲਸਿਲੇ ਨੂੰ ਜਾਰੀ ਰੱਖਆ। ਸਕੂਲੀ ਸਿੱਖਿਆ ਦੇ ਬਾਅਦ ਖ਼ਾਲਸਾ ਕਾਲਜ ਅੰਮ੍ਰਿਤਸਰ ਤੋਂ ਬੀ.ਏ ਕੀਤੀ ਫਿਰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਤੋਂ ਮਨੋਵਿਗਿਆਨ ਵਿਸ਼ੇ ਵਿਚ ਐਮ. ਏ ਦੀ ਡਿਗਰੀ ਹਾਸਿਲ ਕੀਤੀ। ਖ਼ੁਮਾਰ ਦੀ ਘਰੇਲੂ ਜ਼ਿੰਦਗੀ ਵਿਚ ਬਹੁਤ ਸਾਰੇ ਉਤਰਾਅ-ਚੜ੍ਹਾਅ ਆਏ। ਰਿਸ਼ਤਿਆਂ ਦੀਆਂ ਕੜਵਾਹਟਾਂ ਕਰਕੇ ਉਹ ਪੰਜਾਬ ਤੋਂ ਦਿੱਲੀ ਚਲਾ ਗਿਆ। ਦਿੱਲੀ ਵਿਚ ਖ਼ੁਮਾਰ ਨੇ ਫ਼ਾਰਸੀ ਦਾ ਡਿਪਲੋਮਾ ਕੀਤਾ ਅਤੇ ਭਾਰਤ ਸਰਕਾਰ ਦੀ ਐਨ ਸੀ ਈ ਆਰ ਟੀ (NCERT) ਵਿਚ ਰਿਸਰਚ



ਸਕਾਲਰ ਦੀ ਹੈਸੀਅਤ ਵਿਚ ਰੋਜ਼ਗਾਰ ਨਾਲ ਜੁੜ ਗਿਆ। ਰੋਜ਼ਗਾਰ ਦੌਰਾਨ ਖ਼ੁਮਾਰ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਤੋਂ Psychological Therapy ਵਿਸ਼ੇ ਤੇ ਪੀਐੱਚ.ਡੀ. ਦੀ ਡਿਗਰੀ ਹਾਸਿਲ ਕੀਤੀ। ਸ਼ੁਰੂ ਤੋਂ ਹੀ ਸਿੱਖਿਆ ਸਾਹਿਤ ਅਤੇ ਕਲਾ ਦਾ ਸ਼ੌਕੀਨ। ਸਰਕਾਰੀ ਅਫ਼ਸਰੀ ਉਨ੍ਹਾਂ ਨੂੰ ਰਾਸ ਨਹੀਂ ਆਈ। 1970 ਵਿਚ ਵੈਸ਼ ਕਾਲਜ ਭਿਵਾਨੀ ਹਰਿਆਣਾ ਨਾਲ ਮਨੋਵਿਗਿਆਨ ਵਿਸ਼ੇ ਵਿਚ ਅਧਿਆਪਕ ਦੀ ਹੈਸੀਅਤ ਵਜੋਂ ਜੁੜ ਗਏ। ਇਸੇ ਦੌਰਾਨ ਆਪ ਜੀ ਦੀ ਸ਼ਾਇਰੀ ਦਾ ਦੌਰ ਸ਼ੁਰੂ ਹੋਇਆ। ਖ਼ੁਮਾਰ ਨੂੰ ਮਸ਼ਹੂਰ ਉਰਦੂ ਸ਼ਾਇਰ 'ਸ਼ਮੀਮ ਕਰਹਾਨੀ' ਦੀ ਸਰਪ੍ਰਸਤੀ ਹਾਸਿਲ ਹੋ ਗਈ। 1970 ਤੋਂ ਦਿੱਲੀ, ਹਰਿਆਣਾ ਅਤੇ ਪੰਜਾਬ ਵਿਚ ਹੋਣ ਵਾਲੇ ਮੁਸ਼ਾਇਰਿਆਂ ਵਿਚ ਖ਼ੁਮਾਰ ਨੇ ਆਪਣੀ ਸ਼ਾਇਰੀ ਦੇ ਨਵੇਂ ਅੰਦਾਜ਼ ਅਤੇ ਪੇਸ਼ਕਾਰੀ ਦੇ ਨਵੇਂ ਤਰੱਨੁਮ ਨਾਲ ਆਪਣੀ ਵੱਖਰੀ ਪਛਾਣ ਬਣਾ ਲਈ। ਉਹ ਉਰਦੂ ਸ਼ਾਇਰੀ ਦੀ ਦੁਨੀਆਂ ਵਿਚ ਆਪਣੇ ਇਸ ਤਰ੍ਹਾਂ ਦੇ ਨਵੇਂ ਅੰਦਾਜ਼ ਨਾਲ ਪਹਿਚਾਣਿਆ ਗਿਆ।

*ਮੇਰੇ ਜ਼ੌਕ-ਏ ਤੱਜੱਸੁਸ ਕੇ ਉਜਾਲੋ॥ ਮੁਝੇ ਪੱਥਰ ਕੀ ਦੁਨੀਆਂ ਸੇ ਨਿਕਾਲੋ॥*
*.ਖ਼ਲਾਓਂ ਮੇਂ ਬਿ.ਖ਼ਰਨਾ ਚਾਹਤਾ ਹੂੰ, ਮੁਝੇ ਐ ਵੁਸਅਤੋ ਅਪਨਾ ਬਨਾ ਲੋ॥*

ਜ਼ੌਕ-ਏ ਤਜੱਸੁਸ, ਨਿਰੰਤਰ ਤਲਾਸ਼ ਦੇ ਉਜਾਲਿਆਂ ਨੇ ਖ਼ੁਮਾਰ ਨੂੰ ਖ਼ਲਾਵਾਂ ਵਿਚ ਬਿਖ਼ੇਰ ਦਿੱਤਾ ਅਤੇ ਉਚਾਈਆਂ ਤੱਕ ਪਹੁੰਚਾ ਦਿੱਤਾ।

1987 ਵਿਚ ਉਸ ਨੇ ਐਸੋਸੀਏਟ ਪ੍ਰੋਫ਼ੈਸਰ ਦੀ ਹੈਸੀਅਤ ਨਾਲ ਪੰਜਾਬੀ ਯੂਨੀਵਰਸਿਟੀ ਪਟਿਆਲਾ ਵਿਚ ਜੁਆਇਨ ਕਰ ਲਿਆ ਅਤੇ ਦਸ ਸਾਲ ਪੰਜਾਬ ਵਿਚ ਆਪਣੇ ਵਿਸ਼ੇ ਦੀ ਅਹਿਮੀਅਤ ਨੂੰ ਸਿੱਖਿਆ ਜਗਤ ਵਿਚ ਅਵਾਮੀ ਬਣਾਇਆ। ਆਪਣੀ ਸ਼ਾਇਰੀ ਬਾਰੇ ਉਹ ਕਹਿੰਦਾ ਹੈ ਕਿ ਮੇਰੀ ਸ਼ਾਇਰੀ ਦੇ ਰੂਹਾਨੀ ਮੁਰਸ਼ਦ ਵਾਰਿਸ ਸ਼ਾਹ ਹਨ। 'ਹੀਰ' ਵਾਰਿਸ ਸ਼ਾਹ ਦਾ ਅਧਿਐਨ ਵਿਸ਼ੇਸ਼ ਤੌਰ 'ਤੇ ਉਨ੍ਹਾਂ ਦੇ ਸ਼ੌਂਕ ਵਿਚ ਸ਼ਾਮਿਲ ਸੀ। ਪੰਜਾਬ ਵਿਚ ਜਨਮੇ ਇਸ ਅਲਬੇਲੇ ਸ਼ਾਇਰ ਬਾਰੇ ਉਰਦੂ ਦੇ ਵੱਡੇ ਵੱਡੇ ਉਸਤਾਦਾਂ ਨੇ ਉਸ ਦੀ ਅਹਿਮੀਅਤ ਨੂੰ ਕਬੂਲ ਕੀਤਾ। ਉਹ ਅਰਥਾਂ ਦੇ ਨਵੇਂ ਸੰਸਾਰ ਦਾ ਰਚੇਤਾ ਸੀ। ਗ਼ਜ਼ਲ ਦੀ ਨਜ਼ਾਕਤ ਅਤੇ ਹੁਸਨ ਨੂੰ ਕਾਇਮ ਰੱਖਣ ਲਈ ਉਹ ਹਮੇਸ਼ਾਂ ਜ਼ੋਰ ਦਿੰਦਾ ਰਿਹਾ।

*ਕੁਛ ਅਹਿਤਿਆਤ ਸੇ .ਫੇਂਕੀ ਥੀ ਮੈਂਨੇ ਤੇਰੀ ਤਰ.ਫ,*
*ਯੇ ਜੋ .ਫੂਲ ਕੀ ਪੱਤੀ, ਕਹੀਂ ਲਗੀ ਤੋ ਨਹੀਂ... ?*

ਖ਼ੁਮਾਰ ਲੋਕਾਈ ਸੋਚ ਤੋਂ ਆਪਣੀ ਸ਼ਾਇਰੀ ਨੂੰ ਇੰਨਾਂ ਕਰੀਬ ਦਾ ਫ਼ਨ ਜਾਣਦਾ ਸੀ ਕਿ ਉਸ ਦਾ ਹਰ ਸ਼ੇਅਰ ਪੜ੍ਹਨ ਵਾਲੇ ਨੂੰ ਆਪ ਬੀਤੀ ਲੱਗਦਾ ਹੈ। ਖ਼ੁਮਾਰ ਦੀ ਸ਼ਾਇਰੀ ਦੇ ਪੰਜ ਸੰਗ੍ਰਹਿ *'ਲਮਹਾਤ ਕਾ ਬਹਿਤਾ ਦਰਿਆ', 'ਮਹਿਸੂਸ ਕਰੋ ਮੁਝਕੋ', 'ਇੰਤਖ਼ਾਬ ਏ-ਸ਼ਾਇਰੀ', 'ਇਬਾਦਤੋਂ ਕਾ ਸਜੂਦ', ਔਰ 'ਲਹਿਜੇ ਕੀ ਲੋਅ'* ਪ੍ਰਕਾਸ਼ਿਤ ਹੋ ਚੁੱਕੇ ਹਨ। ਇਨ੍ਹਾਂ ਸੰਗ੍ਰਹਿਆਂ ਵਿਚ ਗ਼ਜ਼ਲਾਂ ਤੋਂ ਇਲਾਵਾ ਨਜ਼ਮਾਂ ਅਤੇ ਮਰਸੀਆ, ਸਲਾਮ ਸਭ ਕੁਝ ਸ਼ਾਮਿਲ ਹੈ। ਖ਼ੁਮਾਰ ਨੇ ਇਸਲਾਮ ਦਾ ਵੀ ਡੂੰਘਾ ਅਧਿਐਨ ਕੀਤਾ ਸੀ। ਸਿੱਖ ਧਰਮ ਅਤੇ ਇਸਲਾਮ ਧਰਮ ਦੇ ਸਾਂਝੇ ਏਕੋਂਕਾਰ ਦੇ ਅਕੀਦੇ ਨੂੰ ਉਹ ਸਮਾਜ ਦੇ ਸੁਧਾਰ ਵਿਚ ਏਕਤਾ ਦਾ ਪ੍ਰਤੀਕ ਸਮਝਦਾ ਸੀ। ਖ਼ੁਮਾਰ ਦੀ ਸਮੁੱਚੀ ਸ਼ਾਇਰੀ ਇਜ਼ਹਾਰ ਦੀ ਅਹਿਤਿਆਤ ਹੈ।

***ਤੁਮਹਾਰੇ ਅਕਸ ਕੇ ਪੱਥਰ ਸੇ ਟੂਟ ਜਾਏਗਾ,***
***ਕੁਛ ਅਹਿਤਿਆਤ ਸੇ ਛੂਨਾ ਬਦਨ ਹੈ ਸ਼ੀਸ਼ੇ ਕਾ ॥***

ਖ਼ੁਮਾਰ ਦੀ ਜ਼ਿੰਦਗੀ ਦੀ ਆਖ਼ਿਰੀ ਗ਼ਜ਼ਲ ਉਸ ਦੀ ਮੌਤ ਦੀ ਆਹਟ ਬਣ ਗਈ।

***ਮੇਰੀ ਰ.ਫ਼ਤਾਰ ਪਰ ਕਿਤਨਾ ਸਿਤਮ ਢਾਅਤੇ ਹੈ ਚੌਰਾਹੇ ॥***
***ਮੈਂ ਜਬ ਭੀ ਤੇਜ਼ ਚਲਤਾ ਹੂੰ ਤੋ ਆ ਜਾਤੇ ਹੈ ਚੌਰਾਹੇ ॥***

ਇਹ ਗ਼ਜ਼ਲ 22 ਮਾਰਚ 1997 ਨੂੰ ਡਾ. ਖ਼ੁਮਾਰ ਨੇ ਮੈਨੂੰ ਮੇਰੇ ਘਰ ਆ ਕੇ ਸੁਣਾਈ ਸੀ। 23 ਮਾਰਚ 1997 ਨੂੰ ਸਵੇਰੇ ਉਹ ਪਟਿਆਲਾ ਦੇ ਇਕ ਚੌਰਾਹੇ ਉੱਤੇ ਸੜਕ ਹਾਦਸੇ ਦਾ ਸ਼ਿਕਾਰ ਹੋ ਕੇ ਸਾਡੇ ਤੋਂ ਵਿਛੜ ਗਿਆ। ਗ਼ਜ਼ਲ ਦੀ ਸੱਚਾਈ ਉਸ ਦੀ ਸ਼ਖ਼ਸੀਅਤ ਨਾਲ ਜੁੜ ਗਈ। ਆਪਣੀ ਜ਼ਿੰਦਗੀ ਵਿਚ ਆਪਣੀ ਅਲਬੇਲੀ ਸ਼ਾਇਰੀ ਲਈ ਉਸ ਨੇ ਬਹੁਤ ਸਾਰੇ ਇਨਾਮ ਹਾਸਿਲ ਕੀਤੇ ਜਿਨ੍ਹਾਂ ਵਿਚ ਪੰਜਾਬ ਸਰਕਾਰ ਦਾ ਸ਼੍ਰੋਮਣੀ ਉਰਦੂ ਸਾਹਿਤਕਾਰ ਅਵਾਰਡ ਵੀ ਸ਼ਾਮਿਲ ਹੈ। ਮੈਨੂੰ ਖ਼ੁਸ਼ੀ ਹੈ ਕਿ ਮੇਰੇ ਮੁਹਤਰਮ ਦੋਸਤ ਡਾ. ਸਤਿਨਾਮ ਸਿੰਘ ਖ਼ੁਮਾਰ ਦੀ ਉਰਦੂ ਸ਼ਾਇਰੀ ਦਾ ਨਵਾਂ ਸੰਗ੍ਰਹਿ ਮੇਰੇ ਦੋਸਤ ਪ੍ਰੋਫ਼ੈਸਰ ਹਰਪਾਲ ਸਿੰਘ ਪੰਨੂੰ ਨੇ ਸੰਕਲਿਤ ਕੀਤਾ ਹੈ। ਸ਼ਾਇਰੀ ਅਤੇ ਦੋਸਤੀ ਮੇਰੀ ਇਕ ਯਾਦਗਾਰੀ ਦਸਤਾਵੇਜ਼ ਬਣ ਰਹੀ ਹੈ। ਇਸ ਜਜ਼ਬੇ ਨੂੰ ਮੈਂ ਸਲਾਮ ਕਰਦਾ ਹਾਂ।

**ਡਾ. ਨਾਸ਼ਿਰ ਨਕਵੀ**



# ਸਤਨਾਮ ਸਿੰਘ ਖ਼ੁਮਾਰ

ਉਰਦੂ ਜਗਤ ਵਿਚ ਡਾ ਸਤਨਾਮ ਸਿੰਘ ਖ਼ੁਮਾਰ (ਜਨਮ 3 ਨਵੰਬਰ 1934) ਦਾ ਨਾਂ ਉਨ੍ਹਾਂ ਗਿਣੇ ਚੁਣੇ ਕੁਝ ਕੁ ਚੋਟੀ ਦੇ ਸ਼ਾਇਰਾਂ ਵਿਚ ਆਉਂਦਾ ਹੈ ਜਿਨ੍ਹਾਂ ਦੀ ਸ਼ਾਇਰੀ ਦਿਲਾਂ ਅੰਦਰ ਧੂਹ ਪਾਉਂਦੀ ਹੈ। ਜਿਨ੍ਹਾਂ ਲੋਕਾਂ ਨੇ ਉਸ ਨੂੰ ਪੜ੍ਹਿਆ ਜਾਂ ਸੁਣਿਆਂ ਉਨ੍ਹਾਂ ਨੂੰ ਇਹ ਅਹਿਸਾਸ ਸੁਭਾਵਿਕ ਹੋ ਜਾਂਦਾ ਸੀ ਕਿ ਉਸ ਦੀ ਰਸਾਈ ਨੀਲੇ ਆਕਾਸ਼ ਤੋਂ ਪਾਰ ਤਕ ਹੈ। ਸਾਦ ਮੁਰਾਦੇ ਸ਼ਬਦਾਂ ਵਿਚ ਨਵੀਨਤਮ ਅਰਥਾਂ ਦੇ ਰੰਗ ਰੰਗਣ ਦੀ ਹੋਲੀ ਉਹ ਸਾਰੀ ਉਮਰ ਖੇਡਿਆ।

ਪਹਿਲੀ ਵਾਰ 1988 ਵਿਚ ਮੈਂ ਉਸ ਨੂੰ ਪਟਿਆਲੇ ਇਕ ਮੁਸ਼ਾਇਰੇ ਵਿਚ ਸੁਣਿਆ। ਉਹ ਹਰੇਕ ਸ਼ਾਇਰ ਨੂੰ ਮਾਤ ਪਾ ਰਿਹਾ ਸੀ ਤੇ ਵਾਰ ਵਾਰ ਉਸੇ ਨੂੰ ਸੁਣਨ ਦੀ ਫਰਮਾਇਸ਼ ਹੋ ਰਹੀ ਸੀ। ਪੁੱਛਣ ਤੇ ਪਤਾ ਲੱਗਾ ਕਿ ਪੰਜਾਬੀ ਯੂਨੀਵਰਸਿਟੀ ਵਿਚ ਉਹ ਮਨੋਵਿਗਿਆਨ ਦਾ ਪ੍ਰੋਫੈਸਰ ਨਿਯੁਕਤ ਹੋਇਆ ਹੈ। ਮੈਂ ਉਸ ਨੂੰ ਮਿਲਣਾ ਚਾਹੁੰਦਾ ਸਾਂ। ਉਸ ਦੇ ਵਾਕਫਾਂ ਅਤੇ ਦੋਸਤਾਂ ਪਾਸ ਅਰਜ਼ ਕੀਤੀ ਕਿ ਖ਼ੁਮਾਰ ਨੂੰ ਮਿਲਾਓ। ਹਰੇਕ ਆਖਦਾ- ਹਾਂ ਚੱਲਾਂਗੇ, ਮਿਲਾਂਗੇ ਆਦਿਕ। ਇਉਂ ਪੰਜ ਮਹੀਨੇ ਬੀਤ ਗਏ। ਇਕ ਦਿਨ ਬਿਨਾਂ ਕਿਸੇ ਨੂੰ ਨਾਲ ਲਿਆਂ ਮੈਂ ਮਿਲਣ ਚਲਾ ਗਿਆ ਤੇ ਮਿਲ ਕੇ ਪਹਿਲਾਂ ਆਪਣਾ ਨਾਂ ਦੱਸਿਆ, ਫੇਰ ਨਜ਼ਰਾਨੇ ਵਜੋਂ ਉਸੇ ਦੀਆਂ ਗਜ਼ਲਾਂ ਦੇ ਸ਼ਿਅਰ ਉਸ ਨੂੰ ਸੁਣਾਏ। ਉਹ ਬਹੁਤ ਖੁਸ਼ ਹੋਇਆ ਤੇ ਪੁੱਛਿਆ ਇੰਨੀ ਦੇਰ ਦਾ ਇਸ ਯੂਨੀਵਰਸਿਟੀ ਵਿਚ ਆਇਆ ਹੋਇਆ ਹਾਂ, ਪਹਿਲੋਂ ਕਿਉਂ ਨਹੀ ਮਿਲਿਆ? ਮੈਂ ਦੱਸਿਆ ਕਿ ਕਈਆਂ ਮਿੱਤਰਾਂ ਰਾਹੀਂ ਯਤਨ ਕੀਤੇ ਪਰ ਕੋਈ ਨਾਲ ਲੈ ਕੇ ਨਹੀਂ ਆਇਆ। ਖ਼ੁਮਾਰ ਨੇ ਕਿਹਾ- ਤਾਂ ਤੂੰ ਵੀ ਦੁਨੀਆਂ ਦੇ ਰਸਤੇ ਆਉਣ ਦੀ ਸੋਚਦਾ ਰਿਹਾ, ਵਰਨਾ ਦਿਲ ਦਾ ਰਾਹ ਬੜਾ ਸਿੱਧਾ ਸੀ। ਪਹਿਲੇ ਦਿਨ ਖੁਮਾਰ ਨੂੰ ਉਸ ਦੀ ਗਜ਼ਲ ਦੇ ਮੈਂ ਦੋ ਸ਼ਿਅਰ ਸੁਣਾਏ-

***ਇਸ ਜਗ੍ਹਾ ਕੋ ਇਸ ਕੇ ਨਕਸ਼ੇ ਸੇ ਨਾ ਸਮਝਾ ਜਾਏਗਾ।***
***ਰਾਸਤਾ ਖੋ ਜਾਓਗੇ ਤੋ ਸ਼ਹਰ ਦੇਖਾ ਜਾਏਗਾ।***
***ਤੂ ਯੂਹੀਂ ਇਲਜ਼ਾਮ ਦੇਤਾ ਹੈ ਕਿਸੀ ਕੋ ਦੇਖਨਾ।***
***ਚੋਰ ਤੇਰਾ ਤੇਰੇ ਹੀ ਅੰਦਰ ਸੇ ਪਕੜਾ ਜਾਏਗਾ।***

ਇਕ ਦਿਨ ਬਾਈ ਨੰਬਰ ਫਾਟਕ ਪਟਿਆਲਾ ਸ਼ਹਿਰ ਵਿਚ ਘੁੰਮਦਾ ਦਿਸਿਆ ਤਾਂ ਕਹਿਣ ਲੱਗਾ-ਇਹ ਪਟਿਆਲਾ ਕੀ ਸ਼ਹਿਰ ਹੈ ਜਿਸ ਨੂੰ ਪੁੱਛੋ ਕਿੱਥੇ ਰਹਿੰਦਾ ਹੈਂ, ਉਹ ਦੱਸਦਾ ਹੈ ਇੱਕੀ ਨੰਬਰ ਫਾਟਕ, ਵੀਹ ਨੰਬਰ ਫਾਟਕ, ਕੋਈ ਬਾਈ ਨੰਬਰ ਫਾਟਕ। ਪਟਿਆਲਾ

ਫਾਟਕਾਂ ਵਿਚ ਬੰਦ ਹੋ ਗਿਆ ਹੈ। ਮੈਂ ਇਸ ਨੂੰ ਇਨ੍ਹਾਂ ਫਾਟਕਾਂ ਵਿਚੋਂ ਕੱਢਾਂਗਾ। ਮੈਂ ਪੁੱਛਿਆ- ਕਿੱਧਰ ਜਾ ਰਹੇ ਹੋ ? ਖੁਮਾਰ ਨੇ ਕਿਹਾ-ਕਿਧਰ ਜਾ ਰਿਹਾ ਹਾਂ ਕਿਧਰੋਂ ਆ ਰਿਹਾ ਹਾਂ, ਕੀ ਪਤਾ-

***ਹਵਾ ਕੇ ਦੋਸ਼ ਪਰ ਬਾਦਲ ਕੇ ਟੁਕੜੇ ਕੀ ਤਰਹ ਹਮ ਹੈਂ***
***ਕਿਸੀ ਝੌਂਕੇ ਸੇ ਪੂਛੇਂਗੇ ਕਿ ਹਮਕੋ ਹੈ ਕਿਧਰ ਜਾਨਾ।।***

ਮੈਂ ਪੁੱਛਿਆ- ਦੋਸ਼ ਮਾਇਨੇ ਕੀ ਹੋਇਆ ? ਕਹਿਣ ਲੱਗਾ- ਦੋਸ਼ ਮਾਇਨੇ ਕੰਧਾ। ਖਾਨਾਬਦੋਸ਼ ਵਿਚ ਖਾਨਾ ਮਾਇਨੇ ਘਰ, ਦੋਸ਼, ਕੰਧਾ। ਉਹ ਲੋਕ ਜਿਨ੍ਹਾਂ ਨੇ ਘਰ ਆਪਣੇ ਮੋਢੇ ਤੇ ਚੁਕਿਆ ਹੋਇਆ ਹੋਵੇ।

ਇਕ ਦਿਨ ਕਾਫ਼ੀ ਹਾਊਸ ਵਿਚ ਬੈਠਿਆਂ ਆਪਸ ਵਿਚ ਗੱਲੀਂ ਲੱਗੇ ਹੋਏ ਸਾਂ ਤਾਂ ਉਹ ਮਿੱਤਰ ਆ ਗਿਆ ਜਿਸ ਨਾਲ ਮੈਂ ਖ਼ਫਾ ਸਾਂ। ਆ ਕੇ ਕਹਿਣ ਲੱਗਾ- ਹੁਣ ਖਤਮ ਕਰ ਰੇੜਕਾ। ਬਹੁਤ ਹੋ ਗਿਆ। ਸਭ ਰਫਾ ਦਫਾ ਕਰ ਕੇ ਨਵੇ ਸਿਰਿਓਂ ਸ਼ੁਰੂ ਕਰੀਏ। ਮੈਂ ਕਿਹਾ- ਕੋਈ ਲਾਭ ਨਹੀਂ। ਆਪਣੇ ਦੋਸਤਾਂ ਦਾ ਜਿਹੜਾ ਹਾਜ਼ਰੀ ਰਜਿਸਟਰ ਮੈਂ ਲਾਇਆ ਹੋਇਆ ਹੈ ਉਸ ਵਿਚੋਂ ਤੇਰਾ ਨਾਂ ਕੱਟ ਦਿੱਤਾ ਹੈ। ਹੁਣ ਤੂੰ ਜਾਹ। ਉਹ ਚਲਾ ਗਿਆ ਤਾਂ ਖ਼ੁਮਾਰ ਕਹਿਣ ਲੱਗਾ- ਤੂੰ ਉਨ੍ਹਾਂ ਲੋਕਾਂ ਨੂੰ ਮੂਰਖ ਬਣਾ ਸਕਦਾ ਹੈਂ ਜਿਹੜੇ ਪਹਿਲਾਂ ਹੀ ਮੂਰਖ ਹਨ। ਇਹ ਬੰਦਾ ਤੇਰੀ ਗੱਲ ਸੱਚ ਮੰਨ ਕੇ, ਕਿ ਤੂੰ ਇਸ ਦਾ ਨਾਂ ਕੱਟ ਦਿੱਤਾ ਹੈ- ਚਲਾ ਗਿਆ। ਤੂੰ ਦੱਸ, ਇਕ ਵਾਰੀ ਜਿਸ ਦਾ ਨਾਂ ਲਿਖਿਆ ਗਿਆ ਉਹ ਸਾਡੀ ਮਰਜ਼ੀ ਨਾਲ ਕੱਟਿਆ ਜਾ ਸਕਦਾ ਹੈ ? ਜੇ ਅਜਿਹਾ ਹੋ ਸਕਦਾ ਹੁੰਦਾ, ਜੀਵਨ ਕਿੰਨਾ ਸਰਲ ਹੁੰਦਾ। ਕੈਟਾਲਾਗ ਵਿਚੋਂ ਕਾਰਡ ਕੱਢ ਕੇ ਸੁੱਟੇ ਜਾ ਸਕਦੇ ਹਨ, ਰੈਕ ਵਿਚੋਂ ਨਾ ਪਸੰਦ ਕਿਤਾਬਾਂ ਕੱਢੀਆਂ ਜਾ ਸਕਦੀਆਂ ਹਨ ਪਰ ਯਾਦਾਂ, ਨਾਮ, ਥਾਵਾਂ, ਘਟਨਾਵਾਂ, ਚੰਗੀਆਂ ਹੋਣ, ਮਾੜੀਆਂ ਹੋਣ ਇਵੇਂ ਹੀ ਆਰਾਮ ਨਾਲ ਬੈਠੀਆਂ ਰਹਿਣਗੀਆਂ। ਤੇਰੇ ਦਬਕੇ ਨਾਲ ਇਹ ਕਿਧਰੇ ਨਹੀਂ ਜਾਂਦੀਆਂ।

ਮੈਂ ਪੁੱਛਿਆ- ਖੁਮਾਰ ਸਾਹਿਬ ਉਰਦੂ, ਅਲੋਪ ਹੁੰਦੀ ਜਾ ਰਹੀ ਹੈਂ। ਨਵੀਂ ਨਸਲ ਗ਼ਜ਼ਲ ਨੂੰ ਪਸੰਦ ਕਰਦੀ ਹੈ ਪਰ ਅਰਥਾਂ ਦੇ ਸੰਚਾਰ ਦੀ ਸਮੱਸਿਆ ਹੈ। ਤੁਸੀਂ ਹਰ ਮੁਸ਼ਾਇਰੇ ਵਿਚ ਪੂਰੇ ਜਲੌਅ ਨਾਲ ਆਪਣੀ ਗ਼ਜ਼ਲ ਪੇਸ਼ ਕਰਦੇ ਹੋ। ਕੀ ਤੁਹਾਨੂੰ ਕਦੀ ਇਉਂ ਨਹੀਂ ਲਗਦਾ ਕਿ ਤੁਹਾਡੀ ਗੱਲ ਸਹੀ ਤਰ੍ਹਾਂ ਸਮਝੀ ਨਹੀਂ ਜਾ ਰਹੀ ?

ਉਸ ਨੇ ਕਿਹਾ- ਮੈਂ ਪਹਿਲੋਂ ਦੋ ਚਾਰ ਸ਼ਿਅਰ ਕਹਿੰਦਾ ਹਾਂ, ਸਰੋਤਿਆਂ ਉਤੇ ਨਜ਼ਰ ਮਾਰਦਾ ਹਾਂ। ਸਾਰੀ ਭੀੜ ਵਿਚ ਕੋਈ ਨਾ ਕੋਈ ਬੰਦਾ ਅਜਿਹਾ ਦਿਸ ਪੈਂਦਾ ਹੈ ਜਿਸ ਦੀਆਂ ਅੱਖਾਂ ਲਿਸ਼ਕਦੀਆਂ ਹਨ ਤੇ ਦਾਦ ਦੇ ਰਿਹਾ ਹੁੰਦਾ ਹੈ, ਜੋ ਮੇਰੇ ਨਾਲ ਇਕਸੁਰ ਹੁੰਦਾ ਹੈ। ਬਸ ਫਿਰ ਹੋਰਾਂ ਵੱਲ ਧਿਆਨ ਹੀ ਨਹੀਂ ਮੈਂ ਦਿੰਦਾ। ਉਸ ਇਕੱਲੇ ਨੂੰ ਆਪਣਾ ਕਲਾਮ ਸੁਣਾ ਕੇ ਆ ਜਾਂਦਾ ਹਾਂ ਕਿਉਂਕਿ ਉਸੇ ਲਈ ਲਿਖਿਆ ਸੀ ਇਹ ਸਭ ਕੁਝ। ਕਿਸੇ ਇਕੱਲੇ ਲਈ ਹੁੰਦੀ ਹੈ ਰਮਜ਼ ਦੀ ਗੱਲ, ਭੀੜਾਂ ਲਈ ਨਹੀਂ।

ਇਕ ਸ਼ਾਇਰ ਦੇ ਘਰ ਪੰਜਾਬੀ ਕਵੀ ਦਰਬਾਰ ਸੀ। ਮੈਂ ਖ਼ੁਮਾਰ ਨੂੰ ਕਿਹਾ- ਚੱਲੀਏ ? ਉਹ ਕਹਿਣ ਲੱਗਾ- ਆਪਾਂ ਨੂੰ ਸੱਦਿਆ ਤਾਂ ਹੈ ਨਹੀਂ ਕਿਸੇ ਨੇ। ਮੈਂ ਕਿਹਾ, ਮੈਂ ਇਹ ਆਖ ਕੇ ਅੰਦਰ ਜਾਵਾਂਗਾ ਕਿ ਮੈ ਸ਼ਾਇਰ ਨਹੀਂ, ਸਰੋਤਾ ਹਾਂ। ਸਰੋਤੇ ਬਗੈਰ ਕੀ



ਕਰੋਗੇ ਤੁਸੀਂ ? ਖੁਮਾਰ ਨੇ ਕਿਹਾ- ਠੀਕ ਹੈ। ਮੈਂ ਇਹ ਆਖਾਂਗਾ ਕਿ ਪੰਜਾਬੀ ਵਾਲੇ ਕਿਵੇਂ ਫੈਸਲਾ ਕਰਨਗੇ ਆਪਣੇ ਕਲਾਮ ਦਾ ਜੇ ਉਹ ਕਿਸੇ ਦੂਸਰੀ ਜ਼ਬਾਨ ਦੇ ਸ਼ਾਇਰ ਨੂੰ ਕੁਝ ਸੁਣਾਉਂਦੇ ਨਹੀਂ, ਕੁਝ ਸੁਣਦੇ ਨਹੀਂ। ਅਸੀਂ ਦੋਵੇਂ ਚਲੇ ਗਏ। ਅੱਛੀਆਂ ਗ਼ਜ਼ਲਾਂ ਅਤੇ ਕਵਿਤਾਵਾਂ ਸਨ। ਫਿਰ ਖੁਮਾਰ ਨੂੰ ਕਿਹਾ ਉਹ ਵੀ ਕੁਝ ਸੁਣਾਵੇ। ਉਸ ਨੇ ਗ਼ਜ਼ਲ ਸੁਣਾਈ, ਗਾ ਕੇ :

***ਮਿਰੇ ਜ਼ੌਕਿ ਤਜੱਸੁਸ ਕੇ ਉਜਾਲੋ।***
***ਮੁਝੇ ਪੱਥਰ ਕੀ ਦੁਨੀਆਂ ਸੇ ਨਿਕਾਲੋ।***
***ਮੁਝੇ ਰਹਨੇ ਦੋ ਬਨਕੇ ਸਿਰਫ ਖੁਸ਼ਬੂ***
***ਅਭੀ ਫੂਲੋਂ ਕੇ ਸਾਂਚੋਂ ਮੇਂ ਨ ਢਾਲੋ।***
***ਤੁਮਹਾਰਾ ਸ਼ਹਰ ਹੈ ਸ਼ੋਅਲੋਂ ਕੀ ਜ਼ਦ ਮੇਂ***
***ਬਚਾਓ ਉਸ ਕੋ ਯਾ ਖੁਦ ਕੋ ਬਚਾ ਲੋ।***

ਸਭ ਨੇ ਪਸੰਦ ਕੀਤੀ ਤੇ ਪੁੱਛਿਆ- ਪੰਜਾਬੀ ਸ਼ਾਇਰੀ ਬਾਰੇ ਤੁਹਾਡਾ ਕੀ ਵਿਚਾਰ ਹੈ ? ਖੁਮਾਰ ਨੇ ਕਿਹਾ- ਕੁਝ ਸ਼ਾਇਰਾਂ ਵਿਚ ਖਿਆਲਾਂ ਦੀ ਖ਼ੂਬੀ ਹੈ ਪਰ ਸੰਗੀਤ ਨਹੀਂ ਹੈ। ਲਗਦਾ ਹੈ ਪੰਜਾਬੀ ਸ਼ਾਇਰ ਨੂੰ ਅਜੇ ਤਕ ਆਪਣੇ ਆਪ ਉਤੇ ਇਤਬਾਰ ਨਹੀਂ ਆਇਆ ਕਿ ਕੋਈ ਵੱਡਾ ਸੰਗੀਤਕਾਰ ਉਸ ਨੂੰ ਗਾਏਗਾ ਵੀ। ਮੈਨੂੰ ਮੇਰੇ ਕਲਾਮ ਬਾਰੇ ਪਤਾ ਹੈ ਕਿ ਗਾਇਕ ਗਾਉਣਗੇ ਤੇ ਸਰੋਤੇ ਝੂਮਣਗੇ। ਇਕ ਕਵੀ ਨੇ ਪੁੱਛਿਆ- ਕੀ ਤੁਸੀਂ ਆਪਣੀ ਸ਼ਾਇਰੀ ਸੰਗੀਤ ਦੇ ਰੰਗ ਵਿਚ ਰੰਗਣ ਲਈ ਖਾਸ ਮਿਹਨਤ ਕਰਦੇ ਹੋ ? ਉਸ ਨੇ ਕਿਹਾ- ਬਿਲਕੁਲ ਨਹੀਂ, ਜਿਹੜਾ ਪਿਓ, ਖ਼ੂਬਸੂਰਤ ਖਿਆਲ ਭੇਜਦਾ ਹੈ, ਉਸੇ ਨੂੰ ਕਿਹਾ ਸੀ ਸੰਗੀਤ ਨਾਲ ਹੀ ਭੇਜ ਦਿਆ ਕਰ। ਜਦੋਂ ਤੁਸੀਂ ਸੰਗੀਤ ਦੀ ਮੰਗ ਕੀਤੀ, ਤੁਹਾਨੂੰ ਵੀ ਦਏਗਾ।

ਉਹ ਵੱਡੇ ਸ਼ਾਇਰ ਉਸਤਾਦ ਸ਼ਮੀਮ ਕਰਹਾਨੀ ਦਾ ਸ਼ਾਗਿਰਦ ਸੀ। ਮੁਸ਼ਾਇਰੇ ਵਿਚ ਜਦੋਂ ਹਰ ਪਾਸਿਓਂ ਦਾਦ ਦਾ ਹੜ੍ਹ ਖੁਮਾਰ ਪਾਸ ਆਉਂਦਾ ਤਾਂ ਸ਼ਮੀਮ ਸਾਹਿਬ ਕਿਹਾ ਕਰਦੇ- ਕੋਸ਼ਿਸ਼ ਕਰੇਂ ਤਾਂ ਇਕ ਦਿਨ ਚੰਗਾ ਸ਼ਾਇਰ ਵੀ ਬਣ ਸਕਦਾ ਹੈਂ। ਬੱਲੇ ਬੱਲੇ ਪਿੱਛੇ ਨਾ ਲਗ ਤੁਰੀਂ। ਜਿਨ੍ਹਾਂ ਦੇ ਪੈਰ ਵਧੇਰੇ ਨਾਜ਼ਕ ਹਨ, ਮਾਰੂਥਲਾਂ ਦਾ ਰਸਤਾ ਉਨ੍ਹਾਂ ਨੂੰ ਜਲਦੀ ਫੜਨਾ ਚਾਹੀਦਾ ਹੈ। ਰੇਗਿਸਤਾਨ ਵਿਚ ਸਵਖਤੇ ਨੰਗੇ ਪੈਰੀਂ ਚੱਲੀਂ ਕਿਉਂਕਿ ਮੈਂ ਦੇਖਿਆ ਹੈ ਤੇਰੇ ਪੈਰ ਨਾਜ਼ਕ ਹਨ। ਇਹ ਤਪਦੇ ਰੇਤ ਨੂੰ ਠਾਰਨ ਦੇ ਕੰਮ ਆਉਣਗੇ।

ਇਕ ਦਿਨ ਕਹਿਣ ਲੱਗਾ- ਏਨੀ ਤੇਜ਼ੀ ਅਤੇ ਖਤਰਨਾਕ ਸਪੀਡ ਨਾਲ ਸਮਾਂ ਦੌੜ ਰਿਹਾ ਹੈ ਕਿ ਕੋਈ ਟਰੈਫਿਕ ਵਾਲਾ ਚਲਾਨ ਨਹੀਂ ਕਟਦਾ ਇਸਦਾ। ਇਵੇਂ ਦੇ ਹੀ ਖਿਆਲ ਹਨ- ਆਕਾਸ਼ ਵਿਚੋਂ ਤੁਰਦੇ ਹਨ ਤਾਂ ਰੰਗ ਹੋਰ, ਮੇਰੇ ਤਕ ਅੱਪੜਦਿਆਂ ਰੰਗ ਹੋਰ, ਕਲਮ ਰਾਹੀਂ ਨਿਕਲਦਿਆਂ ਹੋਰ ਦੇ ਹੋਰ। ਮੈਂ ਲਿਖਦਾ ਹਾਂ ਤੇ ਹੈਰਾਨ ਹੋ ਰਿਹਾ ਹਾਂ ਇਹ ਕਿਵੇਂ ਹੋ ਰਿਹਾ ਹੈ ਤੇ ਕੀ ਹੋ ਰਿਹਾ ਹੈ। ਲਫ਼ਜ਼ਾਂ ਦਾ ਦਰਿਆ ਰੋਹੜਦਾ ਤੁਰਿਆ ਜਾਂਦਾ ਹੈ, ਇਹ ਤਾਂ ਮੈਨੂੰ ਪਤਾ ਹੈ, ਪਰ ਕਿਧਰ ਲਿਜਾਏਗਾ ਤੇ ਫਿਰ ਉਥੇ ਕੀ ਕਰੇਗਾ- ਪਤਾ ਨਹੀਂ ਲਗਦਾ।

ਉਹ ਆਉਂਦਾ ਬੀਆਬਾਨ ਵਿਚ ਮੇਲਾ ਲੱਗ ਜਾਂਦਾ। ਆਰਾਮ ਨਾਲ ਲੱਤਾਂ

ਪਸਾਰ ਕੇ ਬੈਠਦਾ ਘੰਟਿਆਂ ਬੱਧੀ। ਉਸਨੂੰ ਕਾਹਲ ਨਹੀਂ ਸੀ ਹੁੰਦੀ ਕੋਈ। ਨਾ ਉਹ ਤੇਜ਼ ਚਾਲ ਚਲਦਾ, ਨਾ ਤੇਜ਼ ਬੋਲ ਬੋਲਦਾ, ਆਰਾਮ ਨਾਲ ਗੱਲਾਂ ਕਰੀ ਜਾਂਦਾ ਸਾਰਾ ਦਿਨ ਅੱਧੀ ਰਾਤ ਤੱਕ। ਉਸਦੀ ਸਰਦਾਰਨੀ ਉਸਦੀਆਂ ਨਵਾਬੀ ਆਦਤਾਂ ਤੋਂ ਕਾਹਲੀ ਨਾ ਪੈਂਦੀ। ਉਸਨੇ ਦੱਸਿਆ, ਜਦੋਂ ਵਿਆਹ ਤੋਂ ਪਹਿਲਾਂ ਖ਼ੁਮਾਰ ਸਾਹਿਬ ਮੈਨੂੰ ਦੇਖਣ ਮਿਲਣ ਆਏ ਤਾਂ ਉਨ੍ਹਾਂ ਕਿਹਾ- ਠੀਕ ਹੈ ਸਭ, ਘਰ ਬਾਰ ਤੂੰ ਤੇਰੀ ਪੜ੍ਹਾਈ ਲਿਖਾਈ ਠੀਕ ਹੈ ਸਭ। ਪਰ ਮੇਰੀ ਸ਼ਰਤ ਹੈ ਇਕ। ਇਹ ਮੰਨੇਗੀ ਤਾਂ ਵਿਆਹ ਹੋਵੇਗਾ। ਸ਼ਰਤ ਇਹ ਕਿ ਰੋਟੀ ਉਦੋਂ ਖਾਵਾਂਗਾ ਜਦੋਂ ਭੁੱਖ ਲੱਗੇਗੀ ਇਹ ਨਹੀਂ ਕਿ ਖਾਣਾ ਤਿਆਰ ਹੈ ਛਕੋ। ਇਸ਼ਨਾਨ ਉਦੋਂ ਕਰਾਂਗਾ ਜਦੋਂ ਦਿਲ ਕਰੇਗਾ, ਇਹ ਨਹੀਂ ਕਿ ਗਰਮ ਪਾਣੀ ਤਿਆਰ ਹੈ ਜਾਓ ਨਹਾਓ। ਸੌਂਵਾਂਗਾ ਉਦੋਂ, ਜਦੋਂ ਨੀਂਦ ਆਵੇਗੀ- ਇਹ ਨਹੀਂ ਕਿ ਅੱਧੀ ਰਾਤ ਬੀਤ ਗਈ ਹੈ ਜਾਂ ਦਿਨ ਚੜ੍ਹਨ ਵਾਲਾ ਹੋ ਗਿਆ ਹੈ ਸੌਂ ਜਾਓ।

ਮੈਨੂੰ ਕਿਹਾ ਕਰਦਾ- ਕਾਹਲਾਪਣ ਹੈ ਤੇਰੀ ਤਬੀਅਤ ਵਿਚ। ਚੰਗੀਆਂ ਸੁਹਣੀਆਂ ਗੱਲਾਂ ਕਰਦਾ ਸੁਣਦਾ ਅਚਾਨਕ ਤੂੰ ਦੌੜਨ ਲਗਦਾ ਹੈਂ। ਕੋਈ ਸੁਹਣਾ ਪਲ, ਜੋ ਆਪ ਚੱਲ ਕੇ ਆਵੇ, ਉਹ ਰੁਕ ਸਕਦਾ ਹੈ ਜੇ ਆਦਰ ਨਾਲ ਰੋਕਣ ਵਾਲਾ ਮਿਲੇ ਉਸ ਨੂੰ। ਮੇਰੇ ਪਾਸ ਤਾਂ ਕੋਈ ਕੋਈ ਲਮਹਾ ਮਹੀਨਾ ਮਹੀਨਾ ਮਹਿਮਾਨ ਵਜੋਂ ਰਹਿ ਲੈਂਦਾ ਹੈ। ਉਹ ਮੇਰੇ ਨਾਲ ਮੈਂ ਉਸ ਨਾਲ ਦੇਰ ਤੱਕ ਨਸ਼ਿਆਏ ਰਹਿੰਦੇ ਹਾਂ।

ਉਸ ਵਾਸਤੇ ਜੀਵਨ ਦੀ ਹਰ ਘਟਨਾ ਸ਼ਿਅਰ ਹੁੰਦੀ। ਸਫਰ ਵਿਚ ਲੇਟ ਹੋ ਗਏ, ਜਿਸ ਪਿੰਡ ਜਾਣਾ ਸੀ ਉਸ ਵਾਸਤੇ ਆਖਰੀ ਬੱਸ ਲੰਘ ਚੁੱਕੀ ਸੀ। ਇਧਰੋਂ ਉਧਰੋਂ ਪੁੱਛਿਆ ਕਿ ਹੁਣ ਕੀ ਕਰੀਏ? ਇਕ ਦੁਕਾਨਦਾਰ ਨੇ ਕਿਹਾ- ਉਧਰ ਬਾਈ-ਪਾਸ ਤੇ ਚਲੇ ਜਾਓ। ਪਿਛੋਂ ਗੰਨਿਆਂ ਦੇ ਲੱਦੇ ਟਰੱਕ ਆਉਂਦੇ ਹਨ ਮਿੱਲ ਵਾਲੇ ਪਾਸੇ ਜਾਂਦੇ ਹਨ ਉਹ ਸਵਾਰੀਆਂ ਬਿਠਾ ਲੈਂਦੇ ਹਨ ਅਕਸਰ, ਤੁਹਾਨੂੰ ਪਿੰਡ ਉਤਾਰ ਦੇਣਗੇ। ਬਾਈ-ਪਾਸ 'ਤੇ ਖਲੋਤੇ ਅਸੀਂ ਟਰੱਕ ਦੀ ਉਡੀਕ ਕਰ ਰਹੇ ਸਾਂ ਤਾਂ ਖ਼ੁਮਾਰ ਨੇ ਕਿਹਾ - ਹੁਣ ਇੱਥੇ ਖਲੋਤੇ ਅਸੀਂ ਉਸ ਟਰੱਕ ਦੀ ਉਡੀਕ ਕਰ ਰਹੇ ਹਾਂ ਜਿਸ ਬਾਰੇ ਸਾਨੂੰ ਨਹੀਂ ਪਤਾ ਕਿ ਕਿਤੋਂ ਚੱਲਿਆ ਵੀ ਹੈ ਕਿ ਨਹੀਂ। ਸਾਰੀ ਹਯਾਤੀ ਇਹੋ ਜਿਹਾ ਦਿਲਚਸਪ ਪਰ ਅਨਜਾਣ ਸਿਲਸਿਲਾ ਹੈ।

ਦੋਸਤਾਂ ਨਾਲ ਵਰਤਣਾ, ਉਨ੍ਹਾਂ ਦੇ ਦੂਰ ਦਰਾਜ਼ ਘਰਾਂ ਵਿਚ ਜਾਣਾ, ਮਿਲਣਾ, ਇਹ ਸ਼ੁਗਲ ਸੀ ਉਸਦਾ। ਆਪਣੇ ਪੁਰਾਣੇ ਦੋਸਤ ਨੂੰ ਮਿਲਣ ਉਸਦੇ ਪਿੰਡ ਚਲਾ ਗਿਆ। ਆਕੇ ਮੈਨੂੰ ਦੱਸਿਆ- ਸਾਰੇ ਭਰਾ ਭੈਣਾਂ ਅੱਛੇ ਕਾਰੋਬਾਰਾਂ ਵਿਚ ਮਸਰੂਫ਼ ਹਨ। ਪਿੰਡ ਦੀ ਹਵੇਲੀ ਵਿਚ ਬਜ਼ੁਰਗ ਬਾਪੂ ਇਕੱਲਾ ਬੈਠਾ ਸੀ। ਉਸਨੂੰ ਫ਼ਤਿਹ ਬੁਲਾ ਕੇ ਪੁੱਛਿਆ... ਕਿਥੇ ਹਨ ਬਾਕੀ ਪਰਿਵਾਰ ਦੇ ਜੀਅ ਬਾਪੂ ਜੀ? ਕਦੋਂ ਆਇਆ ਕਰਦੇ ਹਨ ਇਥੇ ਘਰ ਵਿਚ? ਬਾਪੂ ਨੇ ਕਿਹਾ- ਘਰ? ਕਿਹੜਾ ਘਰ? ਇਹ ਕੋਠੀ ਕੋਈ ਘਰ ਨਹੀਂ ਹੈ, ਕਬੂਤਰਖ਼ਾਨਾ ਹੈ ਕਬੂਤਰਖ਼ਾਨਾ, ਪਤਾ ਨਹੀਂ ਕਬੂਤਰ ਕਿੱਧਰੋ ਆਉਂਦੇ ਹਨ। ਰਤਾ ਕੁ ਪੰਜੇ ਛੁਹਾ ਕੇ ਫਿਰ ਪਤਾ ਨਹੀਂ ਕਿੱਧਰ ਉੱਡ ਜਾਂਦੇ ਹਨ। ਸੱਜਿਓਂ ਖੱਬੇ, ਖੱਬਿਓਂ ਸੱਜੇ ਉਡਾਰੀਆਂ ਹਨ ਬਸ...ਸਿਰਫ਼ ਉਡਾਰੀਆਂ। ਘਰ ਨਹੀਂ ਰਿਹਾ ਇਹ ਪੁੱਤਰਾ ਹੁਣ।

ਬਿਮਾਰ ਹੋ ਗਿਆ ਇਕ ਵਾਰ। ਮੈਂ ਰਾਜਿੰਦਰਾ ਹਸਪਤਾਲ ਪਤਾ ਲੈਣ ਚਲਾ



ਗਿਆ। ਮੈਨੂੰ ਕਹਿਣ ਲੱਗਾ- ਅਹੁ ਅਖੀਰਲੇ ਬੈੱਡ ਨੇੜੇ ਕੁਰਸੀ ਉਤੇ ਜਿਹੜਾ ਬਜ਼ੁਰਗ ਬੈਠਾ ਹੈ ਉਸ ਨੂੰ ਦੇਖ। ਸਵੇਰੇ ਮੇਰੇ ਪਾਸ ਆ ਗਿਆ। ਪੁੱਛਿਆ- ਸਤਨਾਮ ਈ ਏਂ ਤੂੰ? ਮੈਂ ਹਾਂ ਵਿਚ ਸਿਰ ਹਿਲਾਇਆ। ਮੈਂ ਉਸਨੂੰ ਪਛਾਣਿਆ ਨਹੀਂ ਸੀ ਪਰ ਜਦੋਂ ਉਸਨੇ ਦੱਸਿਆ ਤਾਂ ਪਛਾਣ ਲਿਆ। ਸਾਡੇ ਪਿੰਡਾਂ ਵੱਲ ਗੁਆਂਢ ਦਾ ਸੀ। ਕਹਿਣ ਲੱਗਾ- ਪਰਸੋਂ ਮੈਨੂੰ ਲੱਗਾ ਤੇਰੇ ਵੱਲ ਦੇਖ ਕੇ ਪਈ ਸਤਨਾਮ ਈ ਲਗਦਾ ਏ ਇਹ। ਫਿਰ ਮੈਂ ਨਰਸ ਤੋਂ ਪੁੱਛਿਆ। ਉਸ ਨੇ ਦੱਸਿਆ ਪਟਿਆਲੇ ਪ੍ਰੋਫ਼ੈਸਰ ਲੱਗਿਆ ਹੋਇਐ। ਸੋਚਿਆ, ਪ੍ਰੋਫੈਸਰ ਏ ਸ਼ਹਿਰ ਵਿਚ ਰਹਿੰਦਾ ਏ ਪਤਾ ਲੈ ਆਈਏ ਕੋਈ ਕੰਮ ਈ ਪੈ ਜਾਂਦੈ ਕਦੀ। ਖ਼ੁਮਾਰ ਨੇ ਫਿਰ ਪੁੱਛਿਆ, ਕਿਵੇਂ ਹੈ ਹੁਣ ਤੇਰਾ ਪੁੱਤਰ? -ਠੀਕ ਹੈ, ਬਜ਼ੁਰਗ ਨੇ ਕਿਹਾ, -ਚਾਰ ਚਾਰ ਸੇਅ ਖਾ ਜਾਂਦਾ ਏ ਹੁਣ ਤਾਂ ਰੋਜ। ਮੌਜਾਂ ਲੁੱਟਣ ਲੱਗਾ ਹੈ। ਦੁਆਂਦਾ ਹਾਂ ਛੁੱਟੀ ਅੱਜ।

ਸੁਆਮੀ ਨਿਤਯ ਚੈਤੰਨਯ ਯਤੀ ਊਟੀ ਤੋਂ ਉਸਦਾ ਬੜਾ ਪਿਆਰਾ ਮਿੱਤਰ ਅਕਸਰ ਖ਼ੁਮਾਰ ਨੂੰ ਖ਼ਤ ਲਿਖਦਾ। ਹਰੇਕ ਖ਼ਤ ਖ਼ੁਮਾਰ ਮੈਨੂੰ ਪੜ੍ਹਾ ਦਿੰਦਾ। ਅੰਗਰੇਜ਼ੀ ਵਿਚ ਲਿਖਿਆ ਸੁਆਮੀ ਦਾ ਇਕ ਖ਼ਤ ਮੇਰੇ ਸਾਹਮਣੇ ਪਿਆ ਹੈ। ਲਿਖਿਆ ਹੈ- ਦੇਰ ਹੋ ਗਈ ਹੈ ਖ਼ੁਮਾਰ ਤੈਨੂੰ ਦੇਖਿਆਂ। ਆ ਜਾਹ ਇਕ ਵਾਰ। ਤੂੰ ਕਹੇਂਗਾ ਊਟੀ ਦੂਰ ਦੱਖਣ ਦੇ ਸਿਰੇ ਉਤੇ ਹੈ, ਕੌਣ ਜਾਏ ਏਨੀ ਦੂਰ? ਓ ਭਾਈ ਕੋਈ ਮੁਸ਼ਕਿਲ ਨਹੀਂ। ਜਾਦੂ ਦੀਆਂ ਦਰੀਆਂ ਅਜੇ ਵੀ ਮਿਲਦੀਆਂ ਹਨ। ਵਿਛਾਅ, ਤੇ ਉਪਰ ਬੈਠ ਕੇ ਅੱਖਾਂ ਬੰਦ ਕਰ। ਬਸ ਮੇਰੇ ਕੋਲ ਪੁੱਜਿਆ ਹੋਇੰਗਾ। ਮੈਂ ਤਾਂ ਕਿੰਨੀ ਵਾਰ ਪੁੱਜ ਜਾਂਦਾ ਹਾਂ ਤੇਰੇ ਕੋਲ ਇਸ ਤਰ੍ਹਾਂ। ਤੂੰ ਆਵੇਂਗਾ ਤਾਂ ਦੇਖੇਂਗਾ, ਇਹ ਰਥ ਜਿਸ ਉਤੇ ਮੈਂ ਅੱਠ ਦਹਾਕਿਆਂ ਤੋਂ ਸਵਾਰੀ ਕਰਦਾ ਰਿਹਾਂ, ਪੁਰਾਣਾ ਹੋ ਗਿਆ ਹੈ। ਇਸ ਦੀਆਂ ਚੂਲਾਂ ਢਿੱਲੀਆਂ ਹੋ ਗਈਆਂ ਹਨ ਪਹੀਏ ਹੁਣ ਡੋਲਣ ਲੱਗ ਪਏ ਹਨ। ਤੂੰ ਆਧੁਨਿਕ ਸ਼ਾਇਰ ਹੈਂ ਭਾਈ। ਸਾਡੀ ਬੁੱਢਿਆਂ ਦੀ ਇਹ ਸ਼ਬਦਾਵਲੀ ਰਥ, ਚੂਲਾਂ, ਪਹੀਏ ਤੈਨੂੰ ਪਸੰਦ ਨਹੀਂ ਆਉਂਣੀ। ਪੁਰਾਣਾ ਢੰਗ ਹੈ ਇਹ ਗੱਲ ਕਰਨ ਦਾ। ਚੱਲ ਫਿਰ ਤੇਰੀ ਬੋਲੀ ਵਿਚ ਗੱਲ ਕਰੀਏ, ਆਧੁਨਿਕ ਸ਼ਾਇਰ ਦੀ ਬੋਲੀ ਵਿਚ ਦਸਦਾ ਹਾਂ ਕਿ ਜਿਸ ਖੋਤੇ ਉਤੇ ਮੈਂ ਚੜ੍ਹਿਆ ਫਿਰਦਾ ਰਿਹਾ ਉਹ ਬੁੱਢਾ ਹੋ ਗਿਆ ਹੈ। ਇਕ ਦਿਨ ਇਸ ਨੂੰ ਕਹਿ ਦਿੱਤਾ ਕਿ ਤੈਨੂੰ ਛੱਡਕੇ ਹੁਣ ਚਲਾ ਜਾਣਾ ਹੈ ਮੈਂ। ਖੋਤੇ ਨੇ ਕਿਹਾ- ਮੈਨੂੰ ਇਕੱਲਿਆਂ ਛੱਡ ਜਾਏਂਗਾ ਸੁਆਮੀ? ਮੈਨੂੰ ਨਾਲ ਲੈ ਜਾਹ ਮਾਲਕ। ਮੈਂ ਅੱਸੀ ਸਾਲ ਤੇਰਾ ਭਾਰ ਚੁੱਕਿਆ, ਖੁਸ਼ੀ ਨਾਲ ਦੌੜਦਾ ਫਿਰਿਆ ਤੈਨੂੰ ਆਪਣੇ ਉਪਰ ਬਿਠਾ ਕੇ। ਹੁਣ ਤੂੰ ਛੱਡ ਜਾਏਂਗਾ ਮੈਨੂੰ? ਮੈਂ ਕਿਹਾ- ਕੋਈ ਇਕਰਾਰ-ਨਾਮਾ ਤਾਂ ਨਹੀਂ ਲਿਖਿਆ ਸੀ ਕਿਸੇ ਅਸ਼ਟਾਮ ਪੇਪਰ ਉਤੇ ਮੈਂ ਕਿ ਜੇ ਤੂੰ ਮੈਨੂੰ ਚੁੱਕੀ ਫਿਰੇਂਗਾ ਤਾਂ ਮੈਂ ਵੀ ਤੈਨੂੰ ਆਪਣੇ ਨਾਲ ਲੈ ਜਾਵਾਂਗਾ। ਮੈਂ ਨਹੀਂ ਲਿਜਾਣਾ ਤੈਨੂੰ। ਝਿੜਕ ਕੇ ਪਰੇ ਕੀਤਾ ਹੈ ਇਸ ਨੂੰ। ਜਦੋਂ ਮੈਂ ਅਸ਼ਟਾਮਾ, ਇਕਰਾਰਨਾਮਿਆਂ ਦੀਆਂ ਗੱਲਾਂ ਛੇੜ ਲਈਆਂ, ਮੂਰਖ ਖੋਤੇ ਦੇ ਹੰਝੂ ਰੇਤ ਵਿਚ ਡਿਗਦੇ ਦੇਖੇ।

ਲਗਦੀ ਵਾਹ ਹਸਪਤਾਲ ਨਹੀਂ ਜਾਂਦਾ ਸੀ ਉਹ। ਇਕ ਵਾਰ ਨਕਸੀਰ ਦੀ ਸਮੱਸਿਆ ਵਧ ਗਈ, ਦਾਖ਼ਲ ਹੋਣਾ ਪਿਆ। ਡਾਕਟਰ ਕਹੇ ਆਪ੍ਰੇਸ਼ਨ ਕਰਨਾ ਹੈ, ਖ਼ੁਮਾਰ ਕਹੇ ਨਹੀਂ ਕਰਾਉਣਾ। ਡਾਕਟਰ ਨੇ ਕਿਹਾ- ਨਿੱਕਾ ਜਿਹਾ ਆਪ੍ਰੇਸ਼ਨ ਹੈ ਬੇ-ਹੋਸ਼ ਕਰ ਦਿਆਂਗੇ

ਤੇ ਬਸ ਆਪ੍ਰੇਸ਼ਨ ਹੋ ਜਾਏਗਾ। ਅਸੀਂ ਪੁੱਛਿਆ ਕਿ ਕਿਉਂ ਜ਼ਿੱਦ ਕਰਦੇ ਹੋ? ਕਿਹੜਾ ਤਕਲ਼ੀਫ ਹੋਣੀ ਹੈ? ਉਸਨੇ ਕਿਹਾ- ਬੇਹੋਸ਼ ਕਰ ਦੇਣਗੇ। ਪਰ ਫਿਰ ਜੇ ਹੋਸ਼ ਆਈ ਹੀ ਨਾਂ ਮੁੜ ਕੇ ਤਾਂ ਕੀ ਕਰਾਂਗਾ? ਮੈਂ ਨਹੀਂ ਇਨ੍ਹਾਂ ਦੇ ਆਖੇ ਲੱਗ ਕੇ ਅਜ਼ਲ ਤੱਕ ਬੇਹੋਸ਼ ਹੋਣਾ।

ਇੰਟਰਵਿਊ ਦੇਣ ਗਿਆ। ਵਾਈਸ ਚਾਂਸਲਰ ਨੇ ਕਿਸੇ ਹੋਰ ਬੰਦੇ ਨੂੰ ਚੁਣਨਾ ਸੀ - ਏਧਰ ਓਧਰ ਦੇ ਸਵਾਲ ਪੁੱਛੇ- ਜਿਸਤੇ ਖੁਮਾਰ ਨੇ ਕਿਹਾ- ਮੇਰਾ ਵਿਸ਼ਾ ਮਨੋਵਿਗਿਆਨ ਹੈ- ਇਸ ਬਾਰੇ ਪੁੱਛੋ। ਵਾਈਸ-ਚਾਂਸਲਰ ਨੇ ਕਹਿ ਦਿਤਾ - ਯੂ ਆਰ ਕਨਫਿਊਜ਼ਡ ਪਰਸਨ ਖੁਮਾਰ। ਖੁਮਾਰ ਨੇ ਕਿਹਾ - ਪੀਪਲ ਆਰ ਕੰਨਫਿਊਜ਼ਡ ਐਬਾਊਟ ਦਿਅਰ ਕਲੈਰਿਟੀ ਆਫ ਮਾਈਂਡ, ਆਈ ਐਮ ਵੈਰੀ ਮਚ ਕਲੀਅਰ ਇਨ ਮਾਈ ਕਨਫਿਊਜ਼ਨਜ਼। ਇਹ ਕਹਿ ਕੇ ਉਠ ਆਇਆ।

ਉਸਨੇ ਨਾ ਘਰ ਬਣਾਇਆ ਨਾ ਪਲਾਟ ਖਰੀਦਿਆ। ਕਾਰ ਰੱਖੀ, ਜਿਧਰ ਜਾਂਦਾ ਕਾਰ ਵਿਚ ਸਵਾਰ ਹੋਕੇ। ਮੈਂ ਇਕ ਦਿਨ ਕਿਹਾ- ਘਰ ਪਾ ਲੈਣਾ ਚਾਹੀਦਾ ਹੈ। ਕਦੀ ਅਕਲ ਦੀ ਗੱਲ ਵੀ ਕਰਨੀ ਹੈ ਕਿ ਨਹੀਂ? ਉਸ ਨੇ ਕਿਹਾ- ਸੰਸਾਰ ਜੇ ਮਾੜਾ ਮੋਟਾ ਸੁਹਣਾ ਲਗਦਾ ਹੈ ਨਾ, ਇਹ ਮੂਰਖਾਂ ਕਰਕੇ ਸੁਹਣਾ ਹੈ। ਅਕਲਵੰਦਾਂ ਨੇ ਇਸਨੂੰ ਕਰੂਪ ਕਰਨ ਵਿਚ ਕੋਈ ਕਸਰ ਨਹੀਂ ਛੱਡੀ ਬਾਕੀ। ਮੈਂ ਮੂਰਖ ਠੀਕ ਹਾਂ। ਮੈਨੂੰ ਫ਼ਖਰ ਹੈ ਮੈਂ ਅਕਲਮੰਦ ਨਹੀਂ ਹਾਂ।

ਇਕ ਦਿਨ ਸ਼ਹਿਰ ਵਿਚ ਮਿਲ ਗਿਆ, ਪੁੱਛਿਆ- ਕੀ ਕਰ ਰਹੇ ਹੋ?

ਉਸਨੇ ਕਿਹਾ- ਆਪਣੇ ਵਰਗਾ ਇਕ ਹੋਰ ਲਭ ਰਿਹਾਂ ਹਾਂ ਸਫਲ ਨਹੀਂ ਹੋ ਰਿਹਾ ਕਿਉਂਕਿ ਬੇਮਿਸਾਲ ਹਾਂ ਮੈਂ। ਦੱਸ ਕੌਣ ਹੈ ਮੇਰੇ ਜਿਹਾ ਸੰਸਾਰ ਵਿਚ।

ਉਸ ਕੋਲ ਬਹੁਤ ਪੁਰਾਣੇ ਮਾਡਲ ਦੀ ਫਿਏਟ ਕਾਰ ਸੀ ਜਿਸ ਦੇ ਦਰਵਾਜ਼ੇ ਪੁੱਠੇ ਪਾਸੇ ਖੁਲ੍ਹਿਆ ਕਰਦੇ, ਯਾਨੀ ਕਿ ਤਾਕੀ ਦਾ ਹੈਂਡਲ ਅੱਗੇ ਹੁੰਦਾ ਤੇ ਕਬਜ਼ਾ ਪਿਛੇ। ਇਕ ਦਿਨ ਮੇਰੇ ਘਰ ਆਇਆ ਤਾਂ ਦੇਖਿਆ ਕਾਰ ਦਾ ਅੱਧਾ ਫਰਸ਼ ਟੁੱਟ ਕੇ ਹੇਠਾਂ ਲਟਕਿਆ ਹੋਇਆ ਹੈ। ਮੈਨੂੰ ਕਹਿੰਦਾ ਰੱਸਾ ਹੈ ਕੋਈ ਘਰ? ਰੱਸਾ ਹੈ ਸੀ। ਮੈਂ ਲੈ ਆਇਆ, ਆਪ ਵਿਚ ਬੈਠ ਗਿਆ ਕਹਿੰਦਾ- ਜਿਵੇਂ ਚਰੀ ਦੀ ਭਰੀ ਬੰਨ੍ਹੀਦੀ ਹੈ, ਕਾਰ ਨੂੰ ਇਉਂ ਬੰਨ੍ਹ ਦੇਹ, ਵਰਕਸ਼ਾਪ ਤੱਕ ਪੁਚਾਉਣ ਜੋਗੀ ਤਾਂ ਹੋਵੇ। ਰੱਸੇ ਵਿਚਕਾਰ ਉਸਦੀਆਂ ਤਾਕੀਆਂ ਵੀ ਵਲੀਆਂ ਗਈਆਂ। ਮੈਂ ਪੁੱਛਿਆ- ਉਤਰੋਗੇ ਕਿਵੇਂ? ਕਹਿੰਦਾ- ਵਰਕਸ਼ਾਪ ਵਿਚ ਮਿਸਤਰੀ ਰੱਸਾ ਖੋਲ੍ਹੇਗਾ ਤਾਂ ਮੈਂ ਬਾਹਰ ਨਿਕਲ ਆਵਾਂਗਾ। ਮੈਂ ਕਿਹਾ- ਨਵੀਂ ਵਧੀਆ ਕਾਰ ਨਹੀਂ ਖਰੀਦੀ ਜਾਂਦੀ? ਉਤਰ ਦਿੱਤਾ- ਗੋਲਗੱਪਿਆਂ ਵਾਲੇ ਦਸ ਦਸ ਲੱਖ ਕੀਮਤ ਦੀਆਂ ਕਾਰਾਂ ਲਈ ਫਿਰਦੇ ਹਨ। ਜਦੋਂ ਕਾਰ ਵਿਚੋਂ ਨਿਕਲਦਾ ਹੈ, ਕੋਈ ਪੁਛਦਾ ਹੈ- ਕੌਣ ਹੈ ਇਹ? ਤਾਂ ਉਤਰ ਮਿਲਦੈ- ਗੋਲ ਗੱਪਿਆਂ ਵਾਲਾ ਹੈ। ਮੈਂ ਆਪਣੀ ਪੁਰਾਣੀ ਫਿਏਟ ਵਿਚੋਂ ਬਾਹਰ ਆਉਂਦਾ ਹਾਂ ਤਾਂ ਲੋਕ ਆਖਦੇ ਨੇ- ਸਰਦਾਰ ਖੁਮਾਰ ਆਇਐ। ਸ਼ਾਇਰ ਖੁਮਾਰ ਆਇਐ।

ਗਲਫ ਤੋਂ ਇਕ ਅਮੀਰ, ਖੁਮਾਰ ਦਾ ਦੋਸਤ ਕਸ਼ਮੀਰ ਦੇਖਣ ਆਇਆ। ਖੁਮਾਰ ਨੂੰ ਕਹਿ ਦਿੱਤਾ ਕਿ ਵਧੀਆ ਟੈਕਸੀ ਦਾ ਇੰਤਜ਼ਾਮ ਕਰੇ, ਡਰਾਇਵਰ ਅੰਗਰੇਜ਼ੀ ਜਾਣਦਾ ਹੋਵੇ, ਖੁਮਾਰ ਨਾਲ ਜਾਏਗਾ। ਵਾਪਸ ਆਕੇ, ਖੁਮਾਰ ਨੇ ਦੱਸਿਆ- ਜੰਮੂ ਲੰਘੇ ਤਾਂ ਅਚਾਨਕ



ਇਕ ਮੁਰਗੀ ਸੜਕ ਤੇ ਆ ਗਈ। ਕਾਰ ਦੀ ਫੇਟ ਨਾਲ ਮਰ ਗਈ। ਡ੍ਰਾਈਵਰ ਗੱਡੀ ਭਜਾਣ ਲੱਗਾ ਤਾਂ ਸ਼ੇਖ ਨੇ ਕਿਹਾ- ਰੋਕ। ਗੱਡੀ ਰੋਕ। ਡ੍ਰਾਈਵਰ ਨੇ ਕਿਹਾ- ਗੁਸੈਲੇ ਲੋਕ ਨੇ। ਲੜ ਪੈਣਗੇ। ਸ਼ੇਖ ਨੇ ਕਿਹਾ- ਨਹੀਂ ਲੜਨਗੇ। ਵਾਪਸ ਚੱਲ। ਵਾਪਸ ਆਏ, ਪੰਜ ਸਤ ਔਰਤਾਂ ਮਰਦ ਆਲੇ ਦੁਆਲੇ ਖਲੋ ਗਏ। ਸ਼ੇਖ ਉਤਰਿਆ। ਸਭ ਤੋਂ ਖਿਮਾ ਮੰਗਦਿਆਂ ਦੋ ਸੌ ਰੁਪਏ ਮਾਲਕਾਂ ਨੂੰ ਦਿਤੇ ਤੇ ਚੱਲ ਪਏ। ਡ੍ਰਾਈਵਰ ਨੇ ਕਿਹਾ- ਪੰਜਾਹ ਰੁਪਏ ਦੀ ਵੀ ਨਹੀਂ ਸੀ ਮੁਰਗੀ, ਦੋ ਸੌ ਦੇ ਆਏ। ਪੁੱਛ ਤਾਂ ਲੈਣਾ ਸੀ। ਸ਼ੇਖ ਸੁਣਦਾ ਰਿਹਾ। ਡ੍ਰਾਈਵਰ ਫਿਰ ਬੁੜ ਬੁੜ ਕਰਨ ਲੱਗਾ- ਮੂਰਖਤਾ, ਦੋ ਸੌ ਰੁਪਏ ਦੇ ਆਇਆ। ਨਾਲੇ ਮੁਰਗੀ ਵੀ ਉਹੀ ਖਾਣਗੇ। ਉਹ ਵੀ ਉਨ੍ਹਾਂ ਦੀ। ਹੋਈ ਨਾ ਮੂਰਖਤਾ? ਸ਼ੇਖ ਨੇ ਕਿਹਾ- ਰੱਬ ਨੂੰ ਮੂਰਖਤਾ ਪਸੰਦ ਹੈ ਇਸ ਕਰਕੇ ਮੂਰਖਾਂ ਨੂੰ ਦੌਲਤ ਦਿੰਦਾ ਹੈ ਤੇ ਅਕਲਮੰਦਾਂ ਤੋਂ ਡ੍ਰਾਈਵਰੀ ਕਰਵਾਉਂਦਾ ਹੈ।

ਪਿਤਾ ਦਾ ਨਾਂ ਸੁਰਜਨ ਸਿੰਘ ਸੀ। ਉਸ ਨੇ ਮਿੰਟਗੁਮਰੀ ਜ਼ਿਲੇ ਵਿਚ ਪਿੰਡ ਬੰਨ੍ਹਿਆ ਜਿਸ ਦਾ ਨਾਂ ਚੱਕ ਸੁਰਜਨ ਸਿਘ ਵਾਲਾ ਹੈ। ਕਹਿਣ ਲੱਗਾ- ਮੈਂ ਵੱਡੇ ਰਈਸ ਸਰਦਾਰ ਸੁਰਜਨ ਸਿੰਘ ਦਾ ਬੇਟਾ ਹਾਂ। ਮਾਂ ਬਿਰਧ ਹੋ ਗਈ ਹੈ, ਪਤਾ ਨਹੀਂ ਕਦੋਂ ਸਾਹ ਸਾਥ ਛੱਡ ਦੇਣ। ਮੈਂ ਮਾਂ ਦੇ ਸਸਕਾਰ ਦੀਆਂ ਅਜਿਹੀ ਰਸਮਾਂ ਕਰਾਂਗਾ ਕਿ ਲੋਕ ਦੇਖਣਗੇ ਇਹ ਚੱਕ ਸੁਰਜਨ ਸਿੰਘ ਵਾਲਾ ਦੀ ਸਰਦਾਰਨੀ ਦਾ ਦੇਹਾਂਤ ਸੀ।

23 ਮਾਰਚ, 1997 ਨੂੰ ਮਾਂ ਲਈ ਦਵਾਈ ਲੈਣ ਘਰੋਂ ਨਿਕਲਿਆ ਤੇ ਸਵੇਰੇ 10 ਵਜੇ ਟਰੱਕ ਨੇ ਆਪਣੀ ਲਪੇਟ ਵਿਚ ਲੈ ਲਿਆ। ਮੌਕੇ ਤੇ ਸੰਸਾਰ ਵਿਚੋਂ ਕੂਚ ਕਰ ਗਿਆ। ਉਸਦੀ ਲਾਸ਼ ਪਈ ਸੀ ਸੜਕ ਉਤੇ। ਟਰੈਫਿਕ ਲਾਗਿਓਂ ਫਿਰ ਤੇਜ਼ੀ ਨਾਲ ਚੱਲ ਰਿਹਾ ਸੀ, ਕਾਲ ਦਾ ਪਹੀਆ ਧੀਮਾ ਨਹੀਂ ਹੁੰਦਾ। ਕਾਲ ਕੋਲ ਰੁਕਣ ਦੀ ਫ਼ੁਰਸਤ ਨਹੀਂ ਹੈ। ਖਬਰ ਸੁਣਨ ਸਾਰ, ਦੁਪਹਿਰੇ ਮਾਂ ਉਸ ਨਾਲ ਜਾ ਰਲੀ।

*ਮਿਰੀ ਰਫ਼ਤਾਰ ਪਰ ਕਿਤਨਾ ਸਿਤਮ ਢਾਤੇ ਹੈਂ ਚੌਰਾਹੇ।।*
*ਮੈਂ ਜਬ ਭੀ ਤੇਜ਼ ਚਲਦਾ ਹੂੰ ਤੋ ਆ ਜਾਤੇ ਹੈਂ ਚੌਰਾਹੇ।।*
*ਜੁਦਾ ਹੋਤੀ ਹੈਂ ਰੂਹੇਂ ਖ਼ਾਬ ਚਕਨਾਚੂਰ ਹੋਤੇ ਹੈਂ*
*ਬੜੇ ਪੁਰਦਰਦ ਮੰਜ਼ਰ ਸਾਮਨੇ ਲਾਤੇ ਹੈਂ ਚੌਰਾਹੇ।।*

ਹਵਾ ਦੇ ਝੋਂਕਿਆਂ ਨੂੰ ਪੁੱਛਿਆ ਹੈ, ਉਸ ਨੂੰ ਕਿਧਰ ਲੈ ਗਏ ਹੋ, ਉਤਰ ਨਹੀਂ ਮਿਲਿਆ। ਵਰ੍ਹਿਆਂ ਤੋਂ ਉਸਦੇ ਮਕਾਨ ਦੇ ਬਾਹਰਵਾਰ ਨਾਮ-ਤਖ਼ਤੀ ਲਟਕ ਰਹੀ ਸੀ। ਅੰਤਮ ਸੰਸਕਾਰ ਤੋਂ ਅਗਲੇ ਦਿਨ ਬੱਚੇ ਗਲੀ ਵਿਚ ਗੇਂਦ ਨਾਲ ਖੇਢ ਰਹੇ ਸਨ। ਤੇਜ਼ ਗੇਂਦ ਆਈ ਤੇ ਤਖ਼ਤੀ ਉਤੇ ਵੱਜ ਕੇ ਇਸ ਨੂੰ ਚੂਰ ਚੂਰ ਕਰ ਗਈ। ਨਾਸ਼ਿਰ ਨਕਵੀ ਨੇ ਖੁਮਾਰ ਦਾ ਸ਼ਿਅਰ ਸੁਣਾਇਆ-

*ਜ਼ਿੰਦਗੀ ਉਠ ਜਾਏਗੀ ਖਾਲੀ ਮਕਾਂ ਰਹਿ ਜਾਏਗਾ॥*
*ਨਾਮ ਕੀ ਤਖ਼ਤੀ ਪੇ ਧੁੰਧਲਾ ਸਾ ਨਿਸ਼ਾਂ ਰਹਿ ਜਾਏਗਾ॥*

ਨਕਵੀ ਨੇ ਕਿਹਾ- ਧੁੰਧਲਾ ਨਹੀਂ, ਕੁਦਰਤ ਉਸਦਾ ਨਿਸ਼ਾਨ ਸਾਫ ਛਡੇਗੀ, ਮੇਰਾ ਇਹ ਦਾਅਵਾ ਹੈ।

*ਬੁਖ਼ਾਰੀ ਪੂੰਝ ਲੈ ਅੱਖਾਂ, ਦਿਲਾਂ ਨੂੰ ਭਿਉਣ ਦੀ ਗੱਲ ਕਰ*
*ਓ ਦਰਦਾ ਮੇਰੇ ਲੂੰ ਲੂੰ ਵਿਚ ਸਮਾ ਜਾ, ਰਾਤ ਭਿੱਜ ਗਈ ਏ।*
*ਖਲੋ ਜਾ ਜਾਂਦਿਆ ਵਕਤਾ, ਖਲੋ ਕੇ ਬਾਤ ਸੁਣਦਾ ਜਾ*
*ਮਿਲੇ ਕਿਧਰੇ ਤਾਂ ਆਖੀਂ ਸੁ ਚਲਾ ਜਾ, ਰਾਤ ਭਿੱਜ ਗਈ ਏ।*

× × ×

ਉਸਦੇ ਥੋੜ੍ਹੇ ਸ਼ਿਅਰ ਨਮੂਨੇ ਵਜੋਂ ਦੇ ਰਿਹਾ ਹਾਂ। ਪੰਜ ਦੀਵਾਨ ਛਪ ਚੁਕੇ ਹਨ। ਨਕਵੀ ਨਾਲ ਰਲਕੇ ਮੈਂ ਉਨ੍ਹਾਂ ਵਿਚੋਂ ਚੋਣਵੀਆਂ ਗਜ਼ਲਾਂ ਛਾਂਟ ਕੇ ਗੁਰਮੁਖੀ ਅੱਖਰਾਂ ਵਿਚ ਲਿਖ ਲਈਆਂ ।

*ਗਿਰੇਗਾ ਕਯੋਂਕਿ ਤੂ ਜਿਨ ਪੇ ਖੜਾ ਹੈ,*
*ਕਿਸੀ ਕੇ ਪਾਓਂ ਹੈਂ ਤੇਰੇ ਨਹੀਂ ਹੈਂ ।।*
*ਖਿਲੌਨੇ ਅਬ ਭੀ ਰੋਕਰ ਮਾਂਗਤੇ ਹੈਂ*
*ਮਗਰ ਕਹਿਤੇ ਹੈਂ ਹਮ ਬੱਚੇ ਨਹੀਂ ਹੈਂ ।।*

× × ×

*ਵੋ ਮੁਝਸੇ ਕੱਦਾਵਰ ਹੈ ਉਸੇ ਐਸਾ ਲਗਾ ਥਾ ।।*
*ਸ਼ਾਇਦ ਵੋ ਕਿਸੀ ਛਤ ਸੇ ਮੁਝੇ ਦੇਖ ਰਹਾ ਥਾ।*
*ਕਿਸ ਬਾਤ ਪੇ, ਅਬ ਯਾਦ ਨਹੀਂ, ਬਨਕੇ ਮੁਸਕਾਨ*
*ਚੁਪਕੇ ਸੇ ਮੈਂ ਹੋਠੋਂ ਪੇ ਤਿਰੇ ਫੈਲ ਗਯਾ ਥਾ।।*

× × ×

*ਫਿਰ ਸੇ ਜਬ ਅਪਨੇ ਮਕਾਨੋ ਕੋ ਬਨਾਨਾ ਲੋਗੋ ।।*
*ਘਰ ਕੀ ਦੀਵਾਰ ਕੋ ਘਰ ਮੇਂ ਹੀ ਗਿਰਾਨਾ ਲੋਗੋ ।।*
*ਖੁਦ ਕੋ ਲੇ ਆਈ ਹੈ ਸ਼ਮਸ਼ੀਰ ਕੀ ਜ਼ਦ ਤਕ ਦੁਨੀਆਂ*
*ਔਰ ਅਬ ਢੂੰਡੇ ਹੈ ਮਰਨੇ ਕਾ ਬਹਾਨਾ ਲੋਗੋ ।।*

ਨੋਟ:-ਤਲਾਸ਼ ਨਾਮ ਦੀ ਲਿਖਤ ਹੋਈ ਕਹਾਣੀ ਨਹੀਂ ਹੈ। ਖੁਮਾਰ ਨਾਲ ਸੁਆਮੀ ਨਿਤਯ ਚੈਤੰਨਯ ਯਤੀ ਨੂੰ ਮਿਲਣ ਦਿੱਲੀ ਗਿਆ ਸਾਂ। ਉਥੇ ਹੋਈ ਗੁਫ਼ਤਗੂ ਨੂੰ ਸਿਲਸਿਲੇਵਾਰ ਲਿਖ ਦਿੱਤਾ ਹੈ।

**-ਹ. ਸ. ਪੰਨੂੰ**



# ਤਲਾਸ਼

ਸਵੇਰ ਸਾਰ ਖੁਮਾਰ ਆ ਕੇ ਬੋਲਿਆ, "ਨਾਗਸੈਨ ਨੇ ਦੱਸਿਆ ਹੈ, ਦੱਖਣ ਤੋਂ ਕੋਈ ਮਹਾਤਮਾ ਆਇਆ ਹੈ....ਉਸਨੂੰ ਮਿਲਣਾ ਹੈ। ਨਾਲੇ ਦਿਨ ਵੀ ਬਹੁਤ ਹੋ ਗਏ ਹਨ ਉਸ ਦੇ ਡੇਰੇ 'ਤੇ ਗਿਆਂ। ਚੱਲੀਏ ?"

ਜਾਣ ਦਾ ਇਛੁੱਕ ਹੋਣ ਦੇ ਬਾਵਜੂਦ ਮੈਂ ਕਿਹਾ, "ਤੂੰ ਸਾਧਾਂ ਅਤੇ ਉਨ੍ਹਾਂ ਦੇ ਡੇਰਿਆਂ ਦੇ ਖਿਲਾਫ਼ ਹੈਂ। ਨਾਗਸੈਨ ਜੋ ਦੱਸਦਾ ਹੈ ਉਸ ਨੂੰ ਮੰਨਦਾ ਨਹੀਂ। ਫਿਰ ਉਥੇ ਜਾਣ ਦੀ ਕੀ ਤੁਕ ? ਵੈਸੇ ਵੀ ਉਥੇ ਜਾ ਕੇ ਤੂੰ ਉਟ ਪਟਾਂਗ ਕਿਸਮ ਦੇ ਸਵਾਲ ਕਰਦਾ ਹੈਂ। ਸਾਧਾਂ ਦੇ ਟਿੱਲੇ ਬਹਿਸ ਮੁਬਾਹਸਿਆਂ ਦੇ ਕੇਂਦਰ ਨਹੀਂ ਹੁੰਦੇ...ਉਥੇ ਚੁੰਝ-ਚਰਚਾ ਪਸੰਦ ਨਹੀਂ ਕੀਤੀ ਜਾਂਦੀ। ਟਿੱਲਿਆਂ ਉਤੇ ਲੋਕ ਕੇਵਲ ਮੁਰਾਦਾਂ ਮੰਗਣ ਜਾਂਦੇ ਹਨ। ਤੂੰ ਕਿਉਂਕਿ ਨਾਗਸੈਨ ਦਾ ਮੁਰੀਦ ਨਹੀਂ ਹੈਂ, ਇਸ ਲਈ ਕੀ ਕਰੇਂਗਾ ਜਾ ਕੇ ?"

ਖੁਮਾਰ ਕਹਿਣ ਲੱਗਾ, "ਉਹ ਟਿੱਲਾ ਕੀ ਹੋਇਆ ਜਿਥੇ ਚਿੰਤਨ ਦੇ ਜਵਾਲਾਮੁਖੀ ਨਹੀਂ ਖੌਲਦੇ...ਜਿਥੇ ਲੋਹਾ ਰੂੰ ਵਾਂਗ ਨਹੀਂ ਉਡਦਾ ...ਜਿਥੇ ਅਸਮਾਨੀ ਖਹਿੰਦੇ ਪਰਬਤ ਨਾਚ ਨਹੀਂ ਕਰਦੇ। ਮੈਂ ਉਨ੍ਹਾਂ ਸਾਧਾਂ ਦੇ ਖਿਲਾਫ਼ ਹਾਂ ਜਿਹੜੇ ਪ੍ਰਸ਼ਨਾਂ ਨੂੰ ਦੁਰਕਾਰਦੇ ਹਨ। ਰਹੀ ਗੱਲ ਮੁਰਾਦਾਂ ਮੰਗਣ ਦੀ। ਸਾਧਾਂ ਦੇ ਡੇਰੇ ਭਿੱਖ ਮੰਗਿਆਂ ਦੇ ਜਮਘਟੇ ਨਹੀਂ ਹੁੰਦੇ। ਉਥੇ ਕੁਝ ਲੈਣਾ, ਕੁਝ ਦੇਣਾ, ਦੋਵੇਂ ਵਰਤਾਰੇ ਹੁੰਦੇ ਹਨ। ਹਰ ਸ਼ਖਸ ਇਕੋ ਵਕਤ ਮੰਗਤਾ ਵੀ ਹੈ ਦਾਤਾ ਵੀ। ਉਮੀਦਾਂ ਲੈ ਕੇ ਜਾਂਦੇ ਹਨ ਲੋਕ ਅਤੇ ਭਰੋਸਾ ਲੈ ਕੇ ਪਰਤਦੇ ਹਨ। ਕੁਦਰਤ ਦਾ ਵੀ ਇਹੋ ਅਸੂਲ ਹੈ। ਵੈਸੇ ਵੀ ਨਾਗਸੈਨ ਸੇਕ ਮਾਰਦਾ ਮਾਰੂ ਤਪੱਸਵੀ ਨਹੀਂ। ਉਹ ਮਿੱਤਰ ਪ੍ਰਤੀਤ ਹੁੰਦਾ ਹੈ ਸਭ ਨੂੰ...ਮੈਂ ਤਾਂ ਚੱਲਿਆਂ। ਸੋਚਿਆ ਸੀ ਤੂੰ ਚੱਲੇਂਗਾ।"

ਮੈਂ ਤਿਆਰ ਹੋ ਗਿਆ ਤੇ ਅਸੀਂ ਪਿੰਡ ਦੇ ਬਾਹਰ ਡੇਰੇ ਵੱਲ ਤੁਰ ਪਏ। ਮੈਂ ਪੁੱਛਿਆ- "ਕੀ ਵਜ੍ਹਾ ਹੈ ਖੁਮਾਰ, ਕਿ ਨਾਗਸੈਨ ਨਾਸਤਿਕ ਹੋਣ ਦੇ ਬਾਵਜੂਦ ਸਤਿਕਾਰਿਆ ਜਾਂਦਾ ਮਹਾਤਮਾ ਹੈ ?"

ਖੁਮਾਰ ਨੇ ਕਿਹਾ - ਕਦੀ ਕਦੀ ਤੂੰ ਦਿਲਚਸਪ ਪਰ ਮੂਰਖਤਾ ਪੂਰਨ ਗੱਲਾਂ ਕਰਦਾ ਹੈਂ। ਇਹ ਆਸਤਿਕ-ਨਾਸਤਿਕ ਸ਼ਬਦ ਅਲਪ ਬੁੱਧ ਲੋਕ ਵਰਤਦੇ ਹਨ। ਉਹ ਬੋਧੀ ਹੈ- ਤੇਰੀਆਂ ਮਾਨਤਾਵਾਂ ਅਨੁਸਾਰ ਨਾਸਤਕ...ਇਉਂ ਤਾਂ ਉਸ ਦੀਆਂ ਮਾਨਤਾਵਾਂ ਮੁਤਾਬਕ ਤੂੰ ਨਾਸਤਕ ਐਂ। ਮੁੱਖ ਮੁੱਦਾ ਇਹ ਮਾਨਤਾਵਾਂ, ਧਾਰਨਾਵਾਂ ਨਹੀਂ। ਦੇਖਣਾ ਇਹ ਹੈ ਕਿ ਕੋਈ ਸ਼ਖਸ਼ ਪਿਆਰ ਦਾ ਸੋਮਾ ਹੈ ਕਿ ਨਹੀਂ। ਭੱਠੀ ਵਿਚ ਝੁਲਸੇ ਲੋਕ ਇਹ ਨਹੀਂ ਪੁੱਛਦੇ ਕਿ ਮਿੱਠੇ ਪਾਣੀ ਦਾ ਸਰੋਤ ਕੀ ਹੈ...ਉਹ ਚਸ਼ਮੇ ਨੂੰ ਡੀਕ ਲਾ ਲੈਂਦੇ ਹਨ। ਕੋਈ ਦਰਜਾ-ਬਦਰਜਾ ਵੀ ਨਹੀਂ ਹੁੰਦਾ ਇਥੇ। ਕੀੜੀਆਂ, ਮੱਖੀਆਂ, ਕੁੱਤਿਆਂ ਦਾ ਸੁਭਾਅ ਤੇ ਨਸਲ ਵੱਖ ਵੱਖ ਹੈ... ਪਰ

ਮਿਠਾਸ ਸਭਨਾਂ ਨੂੰ ਪਸੰਦ ਹੈ, ਇਨ੍ਹਾਂ ਨੂੰ।

ਗੱਲਾਂ ਕਰਦੇ ਕਰਾਂਦੇ ਡੇਰੇ ਅੰਦਰ ਲੰਘ ਗਏ ਤਾਂ ਦੇਖਿਆ, ਨਾਗਸੈਨ ਬੂਟਿਆਂ ਨੂੰ ਪਾਣੀ ਦੇ ਰਿਹਾ ਸੀ। ਉਹ ਮੁਸਕਰਾਇਆ ਤੇ ਬੈਠਣ ਲਈ ਇਸ਼ਾਰਾ ਕਰਕੇ ਕਹਿਣ ਲੱਗਾ – ਬੱਸ ਕੰਮ ਮੁਕਾ ਲਿਆ ਹੈ। ਚਾਰ ਕੁ ਬੂਟੇ ਰਹਿ ਗਏ ਹਨ, ਆਇਆ।

ਬੈਠਣ ਦੀ ਥਾਂ ਅਸੀਂ ਨਾਗਸੈਨ ਪਾਸ ਚਲੇ ਗਏ। ਖੁਮਾਰ ਨੇ ਕਿਹਾ – ਸੰਗਤ ਸੇਵਾ ਲਈ ਤਿਆਰ ਰਹਿੰਦੀ ਹੈ ਬਾਬਿਓ ਫਿਰ ਖੁਦ ਕਿਉਂ ਬਾਲਟੀਆਂ ਖੜਕਾਉਂਦੇ ਫਿਰਦੇ ਹੋ ?

ਉਸ ਨੇ ਕਿਹਾ – ਪਾਣੀ ਕੋਈ ਵੀ ਦੇ ਲਏ ਠੀਕ ਹੈ, ਪਰ ਇਹ ਬੂਟੇ ਮੈਂ ਲਾਏ ਸਨ, ਇਸ ਕਰਕੇ ਕਦੀ ਕਦੀ ਵਹਿਮ ਹੋ ਜਾਂਦਾ ਹੈ ਮੈਨੂੰ ਕਿ ਆਪ ਪਾਣੀ ਨਾਂ ਦਿਆਂ ਤਾਂ ਉਦਾਸ ਹੋ ਜਾਣਗੇ। ਅਹਿ ਸਾਹਮਣੇ ਕੁੱਤਾ ਬੈਠਾ ਹੈ- ਮੇਰੇ ਬਗੈਰ ਕਿਸੇ ਹੱਥੋਂ ਰੋਟੀ ਨਹੀਂ ਖਾਂਦਾ। ਚਾਹੁੰਦਾ ਹੈ ਕਿ ਦਿਨ ਵਿਚ ਇਕ ਵਾਰ ਇਸ ਦੇ ਸਿਰ 'ਤੇ ਹੱਥ ਫੇਰਾਂ। ਜਦੋਂ ਕਦੀ ਮੈਂ ਅਜਿਹਾ ਕਰਨਾ ਭੁੱਲ ਜਾਵਾਂ ਤਾਂ ਪਰਵਾਹ ਨਹੀਂ ਕਰਦਾ ਕਿ ਬੰਦਗੀ ਵਿਚ ਬੈਠਾ ਹਾਂ...ਗੋਡੇ ਉਪਰ ਸਿਰ ਰੱਖ ਕੇ ਆਰਾਮ ਨਾਲ ਅੱਖਾਂ ਬੰਦ ਕਰਕੇ ਬੈਠ ਜਾਂਦਾ ਹੈ ਚੁੱਪ ਚਾਪ। ਪਸ਼ੂ ਤੇ ਬੂਟੇ ਚਾਹੁੰਦੇ ਹਨ ਕੋਈ ਉਨ੍ਹਾਂ ਨਾਲ ਗੱਲਾਂ ਕਰੇ...ਇਹ ਸਭਨਾਂ ਦੀਆਂ ਬੋਲੀਆਂ ਦੇ ਜਾਣੂ ਹਨ...ਕੇਵਲ ਬੰਦਾ ਹੈ ਜਿਸ ਨੂੰ ਬੰਦੇ ਦੀ ਬੋਲੀ ਸਮਝ ਨਹੀਂ ਆਉਂਦੀ। ਇਥੇ ਇਹੋ ਜਿਹੇ ਅਭਾਗੇ ਬੰਦੇ ਵੀ ਆ ਜਾਂਦੇ ਹਨ ਡੇਰੇ ਵਿਚ ਜਿਹੜੇ ਕਹਿੰਦੇ ਹਨ ਕਿ ਉਹ ਬਜ਼ੁਰਗ ਮਾਪਿਆਂ ਦਾ ਸਤਿਕਾਰ ਕਰਦੇ ਹਨ...ਕਿਉਂਕਿ ਉਹ ਮਾਪਿਆਂ ਨੂੰ ਰੋਟੀ ਜੁ ਦਿੰਦੇ ਹਨ!

ਨਾਗਸੈਨ ਨੇ ਗੱਲ ਜਾਰੀ ਰੱਖੀ- ਕੱਲ੍ਹ ਨਰਸਰੀ ਵਿਚ ਗਿਆ ਸਾਂ। ਮਾਲੀ ਬੂਟਿਆਂ ਨੂੰ ਪਿਉਂਦ ਕਰ ਰਿਹਾ ਸੀ। ਉਸ ਨੇ ਦੱਸਿਆ ਤੇਜ਼ ਧਾਰ ਬਲੇਡ ਇਸ ਤਰ੍ਹਾਂ ਚਲਾਉਣਾ ਹੈ ਕਿ ਕੇਵਲ ਛਿਲਕੇ ਵਿਚ ਖੁੱਭੇ...ਜੇ ਲਕੜੀ ਜ਼ਖਮੀ ਹੋ -ਗਈ ਤਾਂ ਵਾਇਰਸ ਹੱਲਾ ਬੋਲ ਦਿੰਦੇ ਹਨ। ਮਾਲੀ ਨੇ ਬੂਟਿਆਂ ਦੇ ਮਹੀਨ ਸੁਭਾਅ ਦੀਆਂ ਅਜਿਹੀਆਂ ਗੱਲਾਂ ਦੱਸੀਆਂ ਤਾਂ ਮੈਂ ਕਹਿ ਦਿੱਤਾ- "ਬੱਚਿਆਂ ਵਾਂਗ ਕੋਮਲ ਹੋਏ ਇਹ ਤਾਂ.. ਕੋਈ ਫਰਕ ਨਹੀਂ ਹੈ ਬੂਟਿਆਂ ਵਿਚ ਤੇ ਬੱਚਿਆਂ ਵਿਚ।" ਮਾਲੀ ਨੇ ਕਿਹਾ- ਨਹੀਂ ਜੀ ਬੱਚਿਆਂ ਵਰਗੇ ਕਿਥੇ ਹਨ ਇਹ ? ਬੱਚੇ ਜੇ ਰੁੱਸ ਜਾਣ ਤਾਂ ਮੰਨ ਜਾਂਦੇ ਹਨ। ਬੂਟੇ ਰੁੱਸ ਜਾਣ, ਮੰਨਦੇ ਨਹੀਂ। ਨਾਂ ਕੋਈ ਇਤਰਾਜ, ਨਾ ਸਰਾਪ...ਨਾ ਫਰਿਆਦ...ਸਦਾ ਲਈ ਤੁਰ ਜਾਂਦੇ ਹਨ ਚੁਪਚਾਪ।

ਇਹ ਗੱਲਾਂ ਹੋ ਰਹੀਆਂ ਸਨ ਤਾਂ ਗੇਰੂਏ ਵਸਤਰ ਪਹਿਨੀ ਇਕ ਮਹਾਤਮਾ ਬਾਹਰੋਂ ਡੰਡੀ ਡੰਡੀ ਅੰਦਰ ਡੇਰੇ ਵੱਲ ਆਉਂਦਾ ਦਿੱਸਿਆ। ਨਾਗਸੈਨ ਨੇ ਦੱਸਿਆ, "ਇਹ ਕੇਰਲਾ ਦੇ ਸਵਾਮੀ ਨਿਤਯ ਚੈਤੰਨਯ ਯਤੀ ਹਨ। ਇਨ੍ਹਾਂ ਦਾ ਡੇਰਾ ਊਟੀ ਵਿਚ ਹੈ। ਉਤਰੀ ਭਾਰਤ ਵੱਲ ਫੇਰੀ ਪਾਉਣ ਤਾਂ ਸਾਡੇ ਪਾਸ ਰੁਕਦੇ ਹਨ।" ਸਵਾਮੀ ਦੀ ਉਮਰ ਅੱਸੀਆਂ ਤੋਂ ਉਪਰ ਹੋਵੇਗੀ ਪਰ ਨਜ਼ਰ ਅਤੇ ਕਦਮਾਂ ਵਿਚ ਪੂਰੀ ਤਾਕਤ ਸੀ।

ਨਾਗਸੈਨ ਨੇ ਕਿਹਾ – ਸਵਾਮੀ, ਇਹ ਖੁਮਾਰ ਹੈ। ਪਟਿਆਲੇ ਦੀ ਪੰਜਾਬੀ ਯੂਨੀਵਰਸਿਟੀ ਵਿਚ ਮਨੋ-ਵਿਗਿਆਨ ਦਾ ਪ੍ਰੋਫੈਸਰ ਤੇ ਬੁਲੰਦ ਸ਼ਾਇਰ ਹੈ...ਉਰਦੂ ਗਜ਼ਲ ਦਾ ਉਸਤਾਦ। ਹਰ ਵਕਤ ਸਵਾਲਾਂ ਦੀ ਪੰਡ ਚੁਕੀ ਫਿਰਦਾ ਰਹਿੰਦਾ ਹੈ। ਤੁਹਾਨੂੰ ਮਿਲਾਣ ਦੀ ਇੱਛਾ ਸੀ, ਆ ਗਏ।



ਸੁਆਮੀ ਦੇ ਵਰਤਾਰੇ ਵਿਚ ਧੀਰਜ ਸੀ। ਤਖਤਪੋਸ਼ ਵੱਲ ਤੁਰਦਾ ਗਿਆ... ਅਸੀਂ ਨਾਲ ਨਾਲ ਤੁਰ ਪਏ....ਖੜਾਵਾਂ ਲਾਹ ਕੇ ਜਦੋਂ ਬੈਠ ਗਿਆ ਤਾਂ ਕਹਿਣ ਲੱਗਾ...ਸ਼ਾਇਰ ਅੱਛਾ ਆਦਮੀ ਹੁੰਦਾ ਹੈ, ਪਰ ਭਰੋਸੇ ਯੋਗ ਨਹੀਂ ਹੁੰਦਾ...ਪਲ ਪਲ ਬਦਲਦਾ ਹੈ ਚੁਮਾਸੇ ਦੀਆਂ ਹਵਾਵਾਂ ਵਾਂਗ। ਪਰ ਕੀ ਕਰੀਏ ਤੇ ਕਹੀਏ ਵੀ ਕੀ....ਜੇ ਪਲ ਪਲ ਬਦਲੇ ਨਾ ਤਾਂ ਸ਼ਾਇਰ, ਸ਼ਾਇਰ ਨਹੀਂ ਰਹਿੰਦਾ...ਜੇ ਬਦਲਦਾ ਰਹੇ ਫਿਰ ਇਤਬਾਰੀ ਨਹੀਂ। ਖ਼ੈਰ, ਦੱਸੋ ਮਹਾਂ-ਕਵੀ ਠੀਕ ਹਾਂ ਮੈਂ ?

ਖੁਮਾਰ ਬੋਲਿਆ- ਬਦਲ ਸਾਰਾ ਜਹਾਨ ਰਿਹਾ ਹੈ ਪਲ ਪਲ...। ਕੇਵਲ ਕਵੀ ਹੈ ਜਿਸ ਨੂੰ ਇਸ ਦਾ ਬਾਖੂਬੀ ਪਤਾ ਹੈ। ਤੁਹਾਨੂੰ ਜਾਣਨ ਦੀ ਜਗਿਆਸਾ ਲੈ ਕੇ ਹਾਜ਼ਰ ਹੋਏ ਹਾਂ ਸੁਆਮੀ।

ਸੁਆਮੀ ਨੇ ਕਿਹਾ- ਮੇਰੇ ਬਾਬਤ ਨਾਗਸੈਨ ਦੱਸ ਦਏਗਾ। ਲੰਮਾ ਸਮਾਂ ਇਕੱਠੇ ਰਹੇ ਅਸੀਂ।

ਨਾਗਸੈਨ ਨੇ ਕਿਹਾ- ਮਹਾਰਾਜ, ਆਪਣੇ ਬਾਰੇ ਆਪ ਦੱਸੋ। ਕੋਈ ਬੰਦਾ ਜਦੋਂ ਚੰਦ-ਤਾਰਿਆਂ ਦੀਆਂ ਗੱਲਾਂ ਸੁਣਾਉਂਦਾ ਹੈ...ਮੈਂ ਧਿਆਨ ਨਾਲ ਸੁਣਦਾ ਹਾਂ...ਚੰਦ ਤਾਰਿਆਂ ਦਾ ਫਿਰ ਵੀ ਮੈਨੂੰ ਕੁਝ ਪਤਾ ਨਹੀਂ ਲਗਦਾ, ਪਰ ਜਿਹੜਾ ਬੰਦਾ ਤਾਰਿਆਂ ਬਾਬਤ ਦੱਸ ਰਿਹਾ ਹੁੰਦਾ ਹੈ ਉਸ ਬਾਰੇ ਪਤਾ ਲਗ ਜਾਂਦਾ ਹੈ ਕਿ ਉਹ ਆਪ ਕੀ ਹੈ। ਤੁਹਾਡੇ ਬਾਰੇ ਕੁਝ ਦੱਸਾਂਗਾ ਤਾਂ ਆਪਣੇ ਆਪ ਬਾਰੇ ਬੋਲ ਰਿਹਾ ਹੋਵਾਂਗਾ। ਤੁਸੀਂ ਆਪ ਕੁਝ ਕਹੋ।

ਸੁਆਮੀ ਨੇ ਕਿਹਾ- ਠੀਕ ਹੈ, ਜੋ ਹੁਕਮ। ਪਰ ਕਿਥੋਂ ਸ਼ੁਰੂ ਕਰੀਏ ? ਮੈਂ ਤੁਹਾਡੇ ਲਈ, ਤੁਸੀਂ ਮੇਰੇ ਲਈ ਅਜਨਬੀ ਹੋ। ਫਿਰ ਵੀ...ਕੀ ਸੁਣਨਾ ਚਾਹੋਗੇ ?

ਖੁਮਾਰ ਬੋਲਿਆ- ਸੁਆਮੀ, ਇਹ ਦੱਸੋ ਕਿ ਪਿਆਰ ਕੀਤਾ ਕਦੀ ?

ਸੁਆਮੀ ਹੱਸ ਪਿਆ, ਕਹਿਣ ਲੱਗਾ – ਪਿਆਰ ਕੋਈ ਕਰਨ ਵਾਲੀ ਚੀਜ਼ ਹੁੰਦੀ ਹੈ ? ਕੀ ਸਾਹ ਤੁਸੀਂ ਲੈ ਰਹੇ ਹੋ ? ਇਕ ਸਿਲਸਿਲਾ ਹੈ ਬੱਸ...ਜੋ ਚੱਲ ਰਿਹਾ ਹੈ ਲਗਾਤਾਰ...ਅਮਰ ਪਰ ਬੇਖਬਰ। ਖੂਨ ਦਾ ਦਰਿਆ ਲਗਾਤਾਰ ਦੌੜ ਰਿਹਾ ਹੈ ਰਗਾਂ ਵਿਚ, ਤੇ ਦਿਲ ਸੌ ਸੌ ਸਾਲ ਨਿਰੰਤਰ ਇਸ ਬਗੀਚੇ ਨੂੰ ਸਿੰਜਦਾ ਹੋਇਆ ਥਕਦਾ ਨਹੀਂ। ਦਿਲ ਦੇ ਜਾਂ ਫੇਫੜਿਆਂ ਦੇ, ਅਸੀਂ ਅਹਿਸਾਨਮੰਦ ਨਹੀਂ ਹੁੰਦੇ...ਕੋਈ ਲੋੜ ਨਹੀਂ। ਆਸ਼ਕ ਨਾਂ ਗਰਜਮੰਦ ਹੁੰਦੇ ਹਨ ਨਾਂ ਅਹਿਸਾਨਮੰਦ। ਮੈਂ ਰੱਬ ਦਾ ਕਦੀ ਸ਼ੁਕਰਾਨਾ ਨਹੀਂ ਕੀਤਾ। ਸ਼ੁਕਰਾਨਾ ਉਹ ਕਰਨ ਜਿਹੜੇ ਉਸ ਨੂੰ ਪਿਆਰ ਨਹੀਂ ਕਰਦੇ। ਅਸੀਂ ਕਰਜ਼ੇ ਦੇ ਘੁਣ ਨੇ ਥੋਥੇ ਨਹੀਂ ਕੀਤੇ ਹੋਏ...ਅਸੀਂ ਤਾਂ ਮਾਲਾਮਾਲ ਹੋਏ ਫਿਰ ਰਹੇ ਹਾਂ।

ਖੁਮਾਰ ਨੇ ਕਿਹਾ- ਫ਼ਲਸਫ਼ਾ ਸੁਣਨ ਦੀ ਇੱਛਾ ਨਹੀਂ ਹੈ ਅੱਜ ਸੁਆਮੀ। ਸਿੱਧੀ ਗੱਲ ਕਰਨੀ ਹੈ। ਇਹ ਦੱਸੋ ਕਿ ਕੀ ਕਿਸੇ ਕੁੜੀ ਨੂੰ ਪਿਆਰ ਕੀਤਾ ਕਦੀ ?

ਮੈਨੂੰ ਖੁਮਾਰ ਦੀ ਬੇਬਾਕੀ ਪਸੰਦ ਨਾਂ ਆਈ। ਪਹਿਲੀ ਵਾਰ ਬਜ਼ੁਰਗ ਸਾਧੂ ਨੂੰ ਮਿਲੇ ਹਾਂ ਜੋ ਹੈ ਵੀ ਛੜਾ ਛੜਾਂਗ। ਇਹੋ ਜਿਹੇ ਪ੍ਰਸ਼ਨ ਨਹੀਂ ਪੁੱਛਣੇ ਚਾਹੀਦੇ ਖੁਮਾਰ ਨੂੰ...ਮੈਂ ਸੋਚਿਆ। ਪਰ ਸੁਆਮੀ ਨੇ ਮੱਥੇ ਵੱਟ ਨਹੀਂ ਪਾਇਆ। ਚੁੱਪ ਰਿਹਾ ਕੁਝ ਦੇਰ। ਫਿਰ ਉਸ ਦੇ ਹੋਠਾਂ ਉਤੇ ਹਲਕੀ ਜਿਹੀ ਮੁਸਕਾਨ ਆਈ ਤੇ ਬੋਲਿਆ- ਹਾਂ ਹੋਇਆ ਸੀ ਕੁਝ ਇਹੋ ਜਿਹਾ

ਇਕ ਵਾਰ...ਬਹੁਤ ਦੇਰ ਪਹਿਲਾਂ...ਪੈਂਹਠ ਸੱਤਰ ਸਾਲ ਹੋ ਗਏ ਹੋਣਗੇ....ਪੰਦਰਾਂ ਕੁ ਸਾਲ ਦਾ ਹੋਵਾਂਗਾ ਉਦੋਂ ਮੈਂ। ਘਟਨਾ ਤਾਂ ਮਾਮੂਲੀ ਜਿਹੀ ਸੀ...ਪਰ ਇਸ ਦਾ ਸਿਲਸਿਲਾ ਕੁਝ ਲੰਬਾ ਹੋ ਗਿਆ। ਇਹ ਇਸ਼ਕ ਸੀ, ਕਿ ਪਾਗਲਪਨ, ਕਿ ਕੁਝ ਨਹੀਂ ਸੀ, ਕਿ ਸਭ ਕੁਝ ਹੀ ਸੀ...ਕੋਈ ਪਤਾ ਨਹੀਂ ਹੁਣ ਤੱਕ ਲੱਗਿਆ। ਦਸਵੀਂ ਜਮਾਤ ਵਿਚ ਪੜ੍ਹਦਾ ਸਾਂ। ਇਕ ਜਮਾਤੀ, ਮੇਰਾ ਬੜਾ ਪਿਆਰਾ ਮਿੱਤਰ ਬਣ ਗਿਆ। ਉਹ ਅਕਸਰ ਮੈਨੂੰ ਉਨ੍ਹਾਂ ਦੇ ਗਵਾਂਢ ਵਿਚ ਰਹਿੰਦੀ ਕੁੜੀ ਬਾਰੇ ਦੱਸਦਾ ਰਹਿੰਦਾ। ਉਹਦੇ ਸੁਹੱਪਣ ਦੀਆਂ ਗੱਲਾਂ...ਉਹਦੀ ਸਿਆਣਪ ਦੀਆਂ ਗੱਲਾਂ ਕਰਦਾ ਥਕਦਾ ਨਹੀਂ ਸੀ ਉਹ ਘੰਟਿਆਂ ਤਕ। ਸ਼ੁਰੂ ਸ਼ੁਰੂ ਵਿਚ ਉਸ ਦੀਆਂ ਗੱਲਾਂ ਵਿਚ ਕੋਈ ਦਿਲਚਸਪੀ ਨਹੀਂ ਸੀ ਪਰ ਹੌਲੀ ਹੌਲੀ ਮੈਨੂੰ ਲੱਗਣ ਲੱਗਾ ਜਿਵੇਂ ਕ੍ਰਿਸ਼ਮਾ ਹੀ ਹੋਵੇਗੀ ਉਹ ਕੋਈ। ਉਸ ਦਾ ਨਾਮ ਫਰਜ਼ ਕਰ ਲਉ ਤਰਨੁੰਮ ਸੀ। ਮੇਰੇ ਹੀ ਸ਼ਹਿਰ ਵਿਚ ਬੇਮਿਸਾਲ ਸੁੰਦਰਤਾ ਦੀ ਮਾਲਕ ਇਕ ਕੁੜੀ ਰਹਿ ਰਹੀ ਹੋਵੇ ਤੇ ਮੈਂ ਦੇਖੀ ਤਕ ਨਾ ਹੋਵੇ...ਲਾਹਨਤ ਹੈ ਮੇਰੇ 'ਤੇ। ਮੈਂ ਆਪਣੇ ਦੋਸਤ ਨੂੰ ਝਿਜਕਦਿਆਂ ਝਿਜਕਦਿਆਂ ਇਕ ਦਿਨ ਆਖ ਹੀ ਦਿੱਤਾ- ਕਦੀ ਦਿਖਾ ਦਏਂਗਾ ਮੈਨੂੰ ਵੀ ਤਰੰਨੁਮ ਨੂੰ ਤੂੰ ? ਉਸ ਨੇ ਕਿਹਾ- ਕਿਉਂ ਨਹੀਂ ? ਕਦੀ ਘਰ ਆਈਂ ਸਾਡੇ।

ਮਿਥੇ ਅਨੁਸਾਰ ਐਤਵਾਰ ਦੇ ਦਿਨ ਉਸ ਦੇ ਘਰ ਚਲਾ ਗਿਆ ਮੈਂ। ਬੈਠਕ ਵਿਚ ਜਾ ਕੇ ਕਿਤਾਬ ਫੋਲਣ ਲਗ ਪਿਆ ਤੇ ਦੋਸਤ ਤਰੰਨੁਮ ਨੂੰ ਬੁਲਾਣ ਉਸ ਦੇ ਘਰ ਚਲਾ ਗਿਆ। ਥੋੜ੍ਹੀ ਦੇਰ ਬਾਅਦ ਉਸ ਨੇ ਮੈਨੂੰ ਅਵਾਜ਼ ਦਿੱਤੀ- "ਬਾਹਰ ਆ...ਤਰੰਨੁਮ ਆਈ ਹੈ।" ਮੇਰੀ ਰਗ-ਰਗ ਵਿਚ ਬਿਜਲੀ ਵਰਗੀ, ਚਕਾਚੌਂਧ ਕਰ ਦੇਣ ਵਾਲੀ ਇਕ ਤੇਜ਼ ਰੌਅ ਦੌੜ ਪਈ। ਕੁਲ ਸੰਸਾਰ ਦੀ ਉਹ ਖੂਬਸੂਰਤੀ, ਜੋ ਦੇਖੀ ਨਹੀਂ ਗਈ ਅੱਜ ਤੱਕ...ਇਥੇ ਨੇੜੇ ਬਾਹਰ ਵਿਹੜੇ ਵਿਚ ਆ ਖਲੋਤੀ ਹੈ। .....ਹੁਣੇ ਬਾਹਰ ਜਾਵਾਂਗਾ ਤਾਂ ਸੰਸਾਰ ਦਾ ਸਰਬੋਤਮ ਖਜ਼ਾਨਾ ਮੇਰੀਆਂ ਅੱਖਾਂ ਸਾਹਮਣੇ ਹੋਵੇਗਾ...ਸਾਖਿਆਤ...ਕੁਝ ਪਲਾਂ ਲਈ ਮੇਰੀਆਂ ਅੱਖਾਂ ਮੁੰਦ ਗਈਆਂ। ਮੈਂ ਪਰਦੇ ਵੱਲ ਹੱਥ ਵਧਾਇਆ ਕਿ ਬਾਹਰ ਨਿਕਲਾਂ। ਉਦੋਂ ਹੀ ਆਕਾਸ਼ ਵਿਚੋਂ ਇਕ ਆਵਾਜ਼ ਆਈ... ਚੌਂਕਾ ਦੇਣ ਵਾਲੀ ਆਵਾਜ਼.... ਮੈਂ ਸੁਣਿਆ, "ਓ ਪਾਗਲ, ਤੇਰੀਆਂ ਅੱਖਾਂ ਅਤੇ ਅਨੰਤ ਸੁੰਦਰਤਾ ਵਿਚਕਾਰ ਕੁਦਰਤ ਨੇ ਇਹ ਜੋ ਪਰਦਾ-ਇ-ਰਾਜ਼ ਤਾਣਿਆ ਹੈ, ਇਸ ਨੂੰ ਨਾਂ ਹਟਾ... ਇਹ ਗਲਤੀ ਨਾਂ ਕਰ।" ਮੈਂ ਡਰ ਕੇ ਪਿਛੇ ਹਟ ਗਿਆ। ਅਜੇ ਸੁੰਨ ਬਣਿਆ ਖਲੋਤਾ ਸਾਂ ਕਿ ਮੇਰੇ ਜਮਾਤੀ ਨੇ ਫਿਰ 'ਵਾਜ ਮਾਰ ਲਈ। ਮੈਂ ਪਰਦਾ ਪਰੇ ਕੀਤਾ ਤੇ ਬਾਹਰ ਨਿਕਲ ਆਇਆ। ਰੁੱਖ ਹੇਠ ਇਕ ਕੁੜੀ ਬੈਠੀ ਸੀ, ਸਿੱਧੀ ਸਾਦੀ... ਜਿਹੋ ਜਿਹੀਆਂ ਆਮ ਕੁੜੀਆਂ ਹੁੰਦੀਆਂ ਹਨ...। ਏਧਰ ਓਧਰ ਦੇਖ ਕੇ ਪੁੱਛਿਆ- ਤਰੰਨੁਮ ਕਿਥੇ ਹੈ ? ਉਹ ਦੋਵੇਂ ਹੱਸ ਪਏ। ਮਿੱਤਰ ਕਹਿਣ ਲੱਗਾ- ਕਮਲਾ ਤਾਂ ਨਹੀਂ ਹੋ ਗਿਆ ਕਿਤੇ ? ਕਿਤੇ ਇਹਨੂੰ ਤੱਕ ਕੇ ਅੱਖਾਂ ਅੱਗੇ ਹਨੇਰਾ ਤਾਂ ਨਹੀਂ ਛਾ ਗਿਆ ? ਮੈਂ ਚੁੱਪ ਰਿਹਾ... ਪਤਾ ਨਾਂ ਲਗੇ ਕੀ ਕਹਾਂ, ਕੀ ਕਰਾਂ। ਖੈਰ, ਇਹ ਤਰੰਨੁਮ ਨਹੀਂ ਹੋ ਸਕਦੀ... ਮੈਂ ਬਿਨਾਂ ਕੁਝ ਦੱਸੇ ਪੁੱਛੇ ਗੇਟ ਤੋਂ ਬਾਅਰ ਨਿਕਲ, ਆਪਣੇ ਘਰ ਵਲ ਨੂੰ ਹੋ ਤੁਰਿਆ। ਪਿਛੋਂ ਉਨ੍ਹਾਂ ਦੇ ਹੱਸਣ ਦੀ ਆਵਾਜ਼ ਆਈ ਤਾਂ ਮੈ ਵਧੀਕ ਤੇਜ਼ੀ ਨਾਲ ਦੌੜਿਆ। ਮੇਰੇ ਘਰ ਦੇ ਰਾਹ ਵਿਚ ਰੇਲਵੇ ਸਟੇਸ਼ਨ ਪੈਂਦਾ ਸੀ। ਇਕ ਗੱਡੀ ਕਿਸੇ ਪਾਸੇ ਜਾਣ ਲਈ ਸਰਕ ਰਹੀ ਸੀ... ਜਾਣਾ ਮੈਂ ਘਰ ਸੀ... ਪਰ



ਤੇਜ਼ ਦੌੜ ਕੇ ਇਸ ਗੱਡੀ ਵਿਚ ਸਵਾਰ ਹੋ ਗਿਆ। ਮੇਰੇ ਦਿਮਾਗ ਵਿਚ ਇਕ ਹੌਲਨਾਕ ਤੂਫ਼ਾਨ ਉਠ ਚੁੱਕਾ ਸੀ... ਮੈਂ ਤਰੰਨੁਮ ਦੇਖਣੀ ਹੈ... ਭਾਵੇਂ ਕਿਤੇ ਵੀ ਹੋਵੇ... ਕਿਸੇ ਨੂੰ ਨਹੀਂ ਪੁਛਿਆ ਗੱਡੀ ਕਿੱਧਰ ਜਾ ਰਹੀ ਹੈ... ਕਿਧਰੇ ਵੀ ਜਾਂਦੀ ਹੋਵੇ.... ਇਸ ਨਾਲ ਮੈਨੂੰ ਕੀ ਫਰਕ ਪੈਂਦਾ ਸੀ ? ਤਰੰਨੁਮ ਕਿਧਰੇ ਵੀ ਹੋ ਸਕਦੀ ਸੀ। ਮੈਂ ਸੋਚਦਾ ਰਿਹਾ... ਹੋ ਸਕਦਾ ਹੈ ਉਹ ਵਿਹੜੇ ਵਿਚ ਆਈ ਹੋਵੇ... ਪਰ ਦੋਸਤ ਨੇ ਮੈਨੂੰ ਉਸ ਨਾਲ ਮਿਲਾਉਣ ਦਾ ਇਰਾਦਾ ਬਦਲ ਲਿਆ ਹੋਵੇ... ਜਾਂ ਹੋ ਸਕਦਾ ਹੈ ਉਹ ਆਈ ਹੋਵੇ ਪਰ... ਮੈਂ ਬਾਹਰ ਆਉਣ ਵਿਚ ਵਧੇਰੇ ਦੇਰ ਕਰ ਦਿਤੀ... ਇੰਨੀ ਦੇਰ ਥੋੜਾ ਉਡੀਕ ਸਕਦੀ ਸੀ ਉਹ... ਚਲੀ ਗਈ ਹੋਵੇਗੀ... ਉਹਨੇ ਤਾਂ ਪਲ ਦੇ ਪਲ ਆਪਣੀ ਇਕ ਝਲਕ ਦਿਖਾਉਣੀ ਸੀ ਤੇ ਫਿਰ ਲੋਪ ਹੋ ਜਾਣਾ ਸੀ। ਹਾਏ ਰੱਬਾ, ਮੈਂ ਦੇਰ ਕਿਉਂ ਕਰ ਦਿੱਤੀ ਏਨੀ ?

ਗੱਡੀ ਦੀ ਸੀਟ 'ਤੇ ਬੈਠਾ ਇਉਂ ਸੋਚਾਂ ਸੋਚਦਾ ਮੈਂ ਸੌਂ ਗਿਆ। ਜਦ ਅੱਖ ਖੁਲ੍ਹੀ, ਰਾਤ ਪੈ ਚੁੱਕੀ ਸੀ। ਮੇਰੇ ਨਾਲ ਬੈਠੇ ਇਕ ਬਜ਼ੁਰਗ ਨੇ ਪਿਆਰ ਨਾਲ ਮੇਰੇ ਸਿਰ 'ਤੇ ਹੱਥ ਫੇਰਿਆ ਤੇ ਪੁੱਛਿਆ, "ਘਰੋਂ ਰੁੱਸ ਕੇ ਆਇਐਂ ਪੁੱਤਰਾ ? ਲੜਿਐਂ ਕਿਸੇ ਨਾਲ ?"

ਮੈਂ ਕਿਹਾ- ਨਹੀਂ ਜੀ। ਨਹੀਂ ਲੜਿਆ ਕਿਸੇ ਨਾਲ। ਨਾ ਰੁੱਸਿਆ ਹਾਂ।

ਬਜ਼ੁਰਗ ਨੇ ਕਿਹਾ- ਤੂੰ ਦੱਸਦਾ ਨਹੀਂ.... ਪਰ ਕੋਈ ਗੱਲ ਬੁਰੀ ਹੋਈ ਹੈ। ਤੂੰ ਸੁੱਤਾ ਹੋਇਆ ਸੈਂ ਨਾ, ਤਾਂ ਹਉਕੇ ਲੈ ਰਿਹਾ ਸੈਂ... ਮੈਂ ਨੇੜੇ ਹੋ ਕੇ ਦੇਖਿਆ... ਰੋ ਰਿਹਾ ਸੈਂ ਤੂੰ... ਤੂੰ ਕਿਸੇ ਤਰੰਨੁਮ ਦਾ ਨਾਂ ਵੀ ਲੈ ਰਿਹਾ ਸੈਂ... ਆਖ ਰਿਹਾ ਸੈਂ... "ਤਰੰਨੁਮ ਆਈ ਹੋਵੇਗੀ... ਬਾਹਰ ਆਉਂਦਿਆਂ ਦੇਰ ਕਰ ਦਿਤੀ ਮੈਂ। ਕੌਣ ਐ ਇਹ ਤਰੰਨੁਮ ਬੱਚਿਆ ? ਕਿੱਥੋਂ ਆਇਐਂ ਤੂੰ... ਕਿਥੇ ਜਾ ਰਿਹੈਂ ?"

ਮੈਂ ਕੀ ਦੱਸਦਾ ? ਬਸ ਚੁੱਪ। ਬਾਬੇ ਨੇ ਡੱਬਾ ਖੋਲ੍ਹਿਆ- ਭੁੱਖ ਲੱਗੀ ਹੋਣੀ ਏ... ਆ ਆਪਾਂ ਖਾਣਾ ਖਾਈਏ ਪਹਿਲੋਂ... ਗੱਲਾਂ ਫੇਰ ਕਰਾਂਗੇ।

ਵਾਕਈ ਭੁੱਖ ਲੱਗੀ ਹੋਈ ਸੀ। ਖਾਂਦਿਆਂ ਖਾਂਦਿਆਂ ਕੋਈ ਸਟੇਸ਼ਨ ਆ ਗਿਆ। ਪਾਣੀ ਪੀਣ ਦੇ ਬਹਾਨੇ ਮੈਂ ਗੱਡੀਓਂ ਉਤਰਿਆ ਤੇ ਦੂਜੀ ਕਿਸੇ ਹੋਰ ਗੱਡੀ ਵਿਚ ਜਾ ਬੈਠਿਆ... ਕੌਣ ਭਲਾ ਬਾਬੇ ਦੇ ਸਵਾਲਾਂ ਦਾ ਝੂਠਾ ਜਵਾਬ ਦਏ ? ਮੇਰੇ ਕੋਲ ਦੱਸਣਯੋਗ ਹੈ ਹੀ ਨਹੀਂ ਸੀ ਕੁਝ। ਫਿਰ ਪਿੱਛੇ ਮੁੜ ਕੇ ਨਹੀਂ ਵੇਖਿਆ। ਚੱਲ ਸੋ ਚੱਲ। ਘਰ ਇਕ ਖ਼ਤ ਜ਼ਰੂਰ ਪਾ ਦਿੱਤਾ ਸੀ- ਕਿ ਮੈਂ ਰੁੱਸ ਕੇ ਨਹੀਂ ਗਿਆ- ਕਿ ਮੈਂ ਮਰਾਂਗਾ ਨਹੀਂ- ਕਿ ਮੈਂ ਘਰ ਨਹੀਂ ਪਰਤਾਂਗਾ- ਕਿ ਮੇਰੀ ਤਲਾਸ਼ ਨਾ ਕਰਨਾ।

ਨਾ ਪੈਸਾ, ਨਾ ਵਿਦਿਆ, ਨਾ ਅਕਲ, ਅਜਨਬੀ ਸੰਸਾਰ ਵਿਚ ਮੈਂ ਤਰੰਨੁਮ ਦੀ ਤਲਾਸ਼ ਵਿਚ ਨਿਕਲ ਤੁਰਿਆ... ਪਿੰਡ ਦੇਖੇ... ਸ਼ਹਿਰ ਦੇਖੇ, ਦੇਸ ਦੇਖੇ, ਪਰਦੇਸ ਦੇਖੇ... ਪਰ ਤਰੰਨੁਮ ਨਾ ਦਿੱਸੀ। ਜੋਗੀਆਂ ਤੋਂ, ਨਜੂਮੀਆਂ ਤੋਂ ਉਸ ਦਾ ਅਤਾ ਪਤਾ ਪੁਛਦਿਆਂ ਸਗਲ ਸੰਸਾਰ ਗਾਹਿਆ... ਪਰ ਤਰੰਨੁਮ ਕਿਤੇ ਨਹੀਂ ਸੀ। ਬੜੀਆਂ ਸੁਹਣੀਆਂ ਸਿਆਣੀਆਂ ਕੁੜੀਆਂ ਏਸ ਅਨੰਤ ਸਫ਼ਰ ਵਿਚ ਦੇਖੀਆਂ... ਕਈਆਂ ਨਾਲ ਗੱਲਾਂ ਕੀਤੀਆਂ। ਨਾਗਸੈਨ ਦੱਸਦਾ ਹੁੰਦਾ ਹੈ ਮੇਰੀ ਸ਼ਕਲ ਠੀਕ ਹੈ। ਨਾਗਸੈਨ ਹੀ ਸ਼ੀਸ਼ਾ ਹੈ ਮੇਰਾ। ਉਦੋਂ ਮੈਂ ਸ਼ੂਕਦਾ ਹੋਇਆ ਵੇਗਮੱਤਾ ਦਰਿਆ ਸਾਂ ਜੋ ਅੱਗੇ ਵਧਦਾ ਹੋਇਆ ਸਿੰਜਦਾ ਘੱਟ ਪਰ ਤਬਾਹੀ ਵਧੀਕ ਮਚਾਉਂਦਾ

ਹੋਏ। ਤੇਜ਼ ਚਾਲ ਚੱਲ ਰਿਹਾ ਸਾਂ ਤਾਂ ਕਿ ਸ਼ੇਸ਼ਨਾਗ ਦੇ ਫਣ ਉਪਰਲੀ ਮਣੀ ਦੇਖ ਸਕਾਂ। ਰੱਬ ਦਾ ਜਾਂ ਧਰਮ ਦਾ ਮੈਨੂੰ ਹੁਣ ਤਕ ਪਤਾ ਨਹੀਂ ਲੱਗਾ... ਉਦੋਂ ਤਾਂ ਕੀ ਲੱਗਣਾ ਸੀ... ਗੇਰੂਏ ਕੱਪੜੇ ਇਸ ਕਰਕੇ ਪਾ ਲਏ ਸਨ ਤਾਂ ਕਿ ਮੰਦਰਾਂ, ਡੇਰਿਆਂ, ਸਰਾਵਾਂ ਵਿਚ ਰਾਤ ਕੱਟ ਸਕਾਂ, ਰੋਟੀ ਖਾ ਸਕਾਂ- ਜਿਸ ਨਾਲ ਮਰਜ਼ੀ ਗੱਲ ਕਰ ਸਕਾਂ।

ਇਕ ਬੜੀ ਸੁਹਣੀ ਤੇ ਸਮਝਦਾਰ ਕੁੜੀ ਨੇ ਮੈਨੂੰ ਇਕ ਵਾਰ ਦੱਸਿਆ- ਬਾਵਾ ਤੂੰ ਪਰਛਾਵਿਆਂ ਮਗਰ ਦੌੜ ਰਿਹਾ ਹੈਂ। ਅਸਲੀਅਤ ਤੇਰੇ ਨੇੜੇ ਹੀ ਹੈ... ਪਰ ਤੂੰ ਹੰਕਾਰਿਆ ਹੋਇਆ ਹੈਂ ਤੇ ਹੰਕਾਰ ਵਿਚ ਆਏ ਬੰਦੇ ਨੂੰ ਨਾ ਪਹਾੜ ਦਿਸਦਾ ਹੈ ਨਾ ਆਕਾਸ਼, ਤਰੰਨੁਮ ਕਿਥੇ ਦਿਸਣੀ ਹੈ ?

ਇਹ ਗੱਲ ਸੁਣੀ ਤਾਂ ਮੇਰੀਆਂ ਅੱਖਾਂ ਡੁੱਬ ਡੁੱਬਾ ਗਈਆਂ। ਮੈਂ ਉਥੋਂ ਉਠ ਕੇ ਤੇਜ਼ ਕਦਮੀ ਤੁਰਿਆ ਤੇ ਜਾ ਕੇ ਦਰਿਆ ਦੇ ਕਿਨਾਰੇ ਬੈਠ ਗਿਆ। ਸੋਚਣ ਲੱਗਾ- ਹੰਕਾਰ ? ਉਚੀਆਂ ਨਿਗਾਹਾਂ ? ਇਹ ਕੀ ਸੁਣਿਆ ਮੈਂ ? ਖ਼ਾਕ ਬਣਨਾ ਚਾਹੁੰਨਾ ਮੈਂ ਤਰੰਨੁਮ ਦੇ ਕਦਮਾਂ ਦੀ। ਨੰਗੇ ਪੈਰੀਂ ਸੰਸਾਰ ਛਾਣ ਮਾਰਿਆ ਤੇ ਹੁਣ ਮੈਨੂੰ ਕਿਸੇ ਨੇ ਦੱਸਿਆ ਹੈ ਕਿ ਹੰਕਾਰਿਆ ਫਿਰ ਰਿਹਾ ਹਾਂ ਮੈਂ...। ਮੇਰੀਆਂ ਅੱਖਾਂ ਨੇ ਝੜੀਆਂ ਲਾ ਦਿੱਤੀਆਂ ਫਿਰ। ਬਾਕੀ ਇਥੇ ਬੈਠੇ ਲੋਕ ਤਾਂ ਮੰਨਣਗੇ ਨਹੀਂ ਪਰ ਖੁਮਾਰ ਸ਼ਾਇਰ ਹੈ, ਮੰਨ ਜਾਏਗਾ ਕਿ ਦਰਿਆ ਦੇ ਪਾਣੀ ਦਾ ਤਲ ਉਪਰ ਉਠ ਗਿਆ ਸੀ ਮੇਰੇ ਹੰਝੂਆਂ ਨਾਲ... ਪੂਰਾ ਹੜ੍ਹ ਆਇਆ ਸੀ ਉਸ ਦਿਨ। ਬਾਰਸ਼ ਕਿੰਨਾ ਚਿਰ ਹੁੰਦੀ ਰਹੀ ਪਤਾ ਨਹੀਂ, ਆਖਰ ਜਦੋਂ ਦਰਿਆ ਵਿਚੋਂ ਬੁੱਕ ਭਰ ਕੇ ਮੂੰਹ ਧੋਤਾ ਤਾਂ ਦੇਖਿਆ, ਅਸਮਾਨ ਨਿਖਰ ਗਿਆ। ਥੋੜ੍ਹੇ ਸਮੇਂ ਲਈ ਧੂੜ ਗੁਬਾਰ ਨੇ ਧਰਤੀ ਘੇਰ ਲਈ ਸੀ, ਜਮ ਕੇ ਬਾਰਸ਼ ਹੋਈ ਤਾਂ ਚਾਰੇ ਪਾਸੇ ਨਿਰਮਲਤਾ ਫੈਲ ਗਈ। ਮੈਂ ਫਿਰ ਉਸ ਦੀ ਭਾਲ ਵਿਚ ਤੁਰ ਪਿਆ।

ਚਾਰੇ ਕੂੰਟਾਂ ਅਤੇ ਦਸੇ ਦਿਸ਼ਾਵਾਂ ਗਾਹੀਆਂ। ਚਲੋ ਚਾਲ... ਭੌਂਦਾ ਫਿਰ ਰਿਹਾ ਸਾਂ ਤਾਂ ਇਕ ਰਾਹਗੀਰ ਮਿਲਿਆ। ਉਹ ਮੇਰੇ ਨਾਲ ਗੱਲੀਂ ਲੱਗ ਗਿਆ। ਮੇਰੇ ਮੱਤ ਬਾਰੇ, ਮੇਰੇ ਮਿਸ਼ਨ ਬਾਰੇ ਪੁੱਛਣ ਲੱਗਾ। ਨਾ ਮੇਰਾ ਕੋਈ ਗੁਰੂ ਨਾ ਧਰਮ। ਮੈਂ ਉਸ ਨੂੰ ਦੱਸਿਆ ਕਿ ਮੈਂ ਤਰੰਨੁਮ ਨੂੰ ਲਭਦਾ ਫਿਰ ਰਿਹਾ ਹਾਂ। ਉਸ ਨੇ ਪੂਰੀ ਗੱਲ ਸੁਣ ਕੇ ਕਿਹਾ- ਓ ਭਲਿਆ ਲੋਕਾ, ਇਹ ਤੂੰ ਕੀ ਕਰਦਾ ਫਿਰ ਰਿਹਾ ਹੈਂ ? ਜਿਸ ਤਰੰਨੁਮ ਦੀ ਤੂੰ ਤਲਾਸ਼ ਕਰ ਰਿਹਾ ਹੈਂ ਉਹ ਦੇਸਾਂ ਪਰਦੇਸਾਂ ਦੇ ਪਿੰਡਾ ਸ਼ਹਿਰਾਂ ਵਿਚ ਥੋੜ੍ਹੀ ਹੈ ? ਲਾਇਬ੍ਰੇਰੀਆਂ ਵਿਚ ਹੁੰਦੀ ਹੈ ਉਹ... ਮਹਾਨ ਗ੍ਰੰਥਾਂ ਵਿਚ.. ਕਲਾਸਕੀ ਸਾਹਿਤ ਵਿਚ। ਉਥੇ ਜਾਹ... ਕਿਤਾਬਾਂ ਫੋਲ, ਮਿਲੇਗੀ... ਅਵੱਸ਼ ਮਿਲੇਗੀ ਤੈਨੂੰ ਉਹ।

ਉਦੋਂ ਮੇਰੀ ਉਮਰ ਚਾਲੀ ਪੰਤਾਲੀ ਸਾਲ ਦੀ ਹੋਏਗੀ ਜਦੋਂ ਮੈਂ ਲਾਇਬਰੇਰੀ ਦਾ ਰਾਹ ਫੜਿਆ। ਅਗਲੇ ਤੀਹ ਚਾਲੀ ਸਾਲ ਮੈਂ ਦੁਨੀਆਂ ਦੀਆਂ ਵੱਡੀਆਂ ਲਾਇਬਰੇਰੀਆਂ ਵਿਚ ਬਿਤਾਏ। ਮੈਂ ਉਹ ਪਾਠਕ ਨਹੀਂ ਜਿਸ ਨੂੰ ਪੰਜ-ਚਾਰ ਘੰਟੇ ਪੜ੍ਹ ਲੈਣ ਤੋਂ ਬਾਅਦ ਉਬਾਸੀਆਂ ਆਉਣ ਲੱਗ ਜਾਣ। ਜੇਠ ਮਹੀਨੇ ਜਿਵੇਂ ਅੱਗ ਦੀ ਲਾਟ ਸੁੱਕੇ ਪੱਤਿਆਂ ਨੂੰ ਚੱਟਦੀ ਭੱਜਦੀ ਜਾਂਦੀ ਹੈ... ਰੁਕਦੀ ਨਹੀਂ ਪੱਤੇ ਮੁੱਕਣ ਤਕ... ਇਸ ਤਰ੍ਹਾਂ ਕਿਤਾਬਾਂ ਦਾ ਪਾਠ ਕੀਤਾ ਮੈਂ। ਸਾਹਿਤ, ਕਲਾ, ਦਰਸ਼ਨ, ਇਤਿਹਾਸ, ਗਿਆਨ-ਵਿਗਿਆਨ, ਮੇਰੇ ਸਾਹਮਣੇ



ਕਿਹੜਾ ਕੋਈ ਆਪਸ਼ਨ ਸੀ ? ਤਰੰਨੁਮ, ਤਰੰਨੁਮ ਹੈ ਆਖਰ- ਕੀ ਪਤਾ ਕਿਸ ਗ੍ਰੰਥ ਵਿਚ ਹੋਏ ? ਸੋ, ਚੱਲ ਸੋ ਚੱਲ। ਅੱਸੀ ਸਾਲ ਦੀ ਉਮਰ ਤਕ ਪੜ੍ਹਦਾ ਰਿਹਾ ਮੈਂ।

ਵਿਸ਼ਵ ਸਾਹਿਤ ਦੀਆਂ ਅਮਰ ਨਾਇਕਾਵਾਂ ਦੇਖੀਆਂ। ਧਰਮ ਗ੍ਰੰਥਾਂ ਦੀਆਂ ਦੇਵੀਆਂ, ਬਹਿਸ਼ਤ ਦੀਆਂ ਹੂਰਾਂ, ਇੰਦਰ ਦੀਆਂ ਉਹ ਅਪਸਰਾਵਾਂ ਜਿਹੜੀਆਂ ਮਹਾਂਰਿਸ਼ੀਆਂ ਦੀ ਸਮਾਧੀ ਵਿਚ ਵਿਘਨ ਪਾ ਸਕਦੀਆਂ ਸਨ, ਯੂਨਾਨ ਤੇ ਰੋਮ ਦੀਆਂ ਦੁਖ ਝਲਦੀਆਂ ਅਤੇ ਦੁਖ ਦਿੰਦੀਆਂ ਔਰਤਾਂ... ਉਹ ਰਾਜਕੁਮਾਰੀਆਂ ਅਤੇ ਮਹਾਰਾਣੀਆਂ ਜਿਨ੍ਹਾਂ ਕਰਕੇ ਫੌਜਾਂ ਟਕਰਾਈਆਂ, ਹਕੂਮਤਾਂ ਉਲਟ ਗਈਆਂ ਸਨ। ਪਰ ਤਰੰਨੁਮ ਨਹੀਂ ਸੀ ਕਿਤੇ। ਉਸ ਦੇ ਪੈਰਾਂ ਦਾ ਧੋਣ ਵੀ ਨਹੀਂ ਇਹ ਔਰਤਾਂ।

ਸੰਸਾਰ ਪਹਿਲੋਂ ਦੇਖ ਲਿਆ ਸੀ... ਸਾਹਿਤ ਹੁਣ ਦੇਖ ਲਿਆ। ਇਹ ਸਭ ਦੇਖਣ ਤੋਂ ਬਾਅਦ ਮੈਂ ਇਸ ਨਤੀਜੇ 'ਤੇ ਪੁੱਜਿਆ ਕਿ ਮਨੁੱਖ ਦੀ ਆਤਮਿਕ ਤੇ ਬੌਧਿਕ ਉਡਾਣ ਅਨੰਤ ਵੀ ਹੈ ਅਨੂਪਮ ਵੀ। ਪਰ ਕਿਤੇ ਕੁਝ ਗੁੰਮ ਸੀ। ਕੋਈ ਆਖਦਾ ਸੀ ਸਦਾਚਾਰ ਗਾਇਬ ਹੋ ਗਿਆ ਹੈ, ਕੋਈ ਆਖਦਾ ਸੀ ਰੂਹਾਨੀਅਤ ਛੁਪ ਗਈ ਹੈ ਕਿਧਰੇ, ਕੋਈ ਕਲਾ ਦੀ, ਕੋਈ ਹੁਨਰ ਦੀ ਤਲਾਸ਼ ਵਿਚ ਸੀ, ਕੋਈ ਆਖਦਾ ਸੀ ਸਭ ਕੁਝ ਸਹੀ ਹੈ, ਮਨੁੱਖ ਆਪ ਗੁੰਮ ਗਿਆ ਹੈ, ਕੋਈ ਕਹਿ ਰਿਹਾ ਸੀ, ਨਹੀਂ ਮਨੁੱਖ ਤੋਂ ਉਸ ਦਾ ਹੀਰੋ ਗੁੰਮ ਗਿਆ ਹੈ। ਲੱਖਾਂ ਜਗਿਆਸੂ ਰੱਬ ਦੀ ਤਲਾਸ਼ ਵਿਚ ਇਉਂ ਫਿਰਦੇ ਵੇਖੇ ਜਿਵੇਂ ਸ਼ਾਇਰ ਅਲੰਕਾਰਾਂ ਦੀ ਤਲਾਸ਼ ਕਰ ਰਹੇ ਹੋਣ। ਪਰ, ਸ਼ਾਇਰਾਂ ਨੂੰ ਤਸ਼ਬੀਹਾਂ ਲੱਭਣ ਵਿਚ ਦਿੱਕਤ ਆ ਰਹੀ ਸੀ ਤੇ ਗੁੰਮ ਹੋਇਆ ਰੱਬ ਵੀ ਪਕੜ ਵਿਚ ਨਹੀਂ ਸੀ ਆ ਰਿਹਾ। ਇਹੋ ਜਿਹੇ ਕਰੋੜਾਂ ਬੇਚੈਨ ਲੋਕਾਂ ਵਿਚ ਇਕ ਮੈਂ ਤਰੰਨੁਮ ਦੀ ਤਲਾਸ਼ ਵਿਚ ਸਾਂ। ਕਰੋੜਾਂ ਵਿਚ ਇਕ ਹੋਰ ਬਦਨਸੀਬ ਜਗਿਆਸੂ।

ਇਕ ਬੰਦਾ ਲਾਇਬਰੇਰੀ ਵਿਚ ਦੇਖਿਆ... ਉਹ ਵੀ ਤਕੜਾ ਪੜ੍ਹਾਕੂ ਸੀ ਕੋਈ। ਇਕ ਦਿਨ ਮੇਰੇ ਪਾਸ ਆਇਆ ਤੇ ਕਹਿਣ ਲੱਗਾ, "ਖੋਜ ਕਰ ਰਹੇ ਹੋ ?" ਮੈਂ ਹਾਂ ਵਿਚ ਸਿਰ ਹਿਲਾਇਆ। ਉਸ ਨੇ ਫਿਰ ਪੁੱਛਿਆ, "ਕੀ ਟਾਪਿਕ ਹੈ ਤੁਹਾਡੇ ਪ੍ਰਾਜੈਕਟ ਦਾ ?" ਮੈਂ ਕਿਹਾ- ਤਰੰਨੁਮ ਕੋਈ ਟਾਪਿਕ ਨਹੀਂ ਹੈ ਭਾਈ। ਉਸ ਪ੍ਰਕਾਰ ਦਾ ਖੋਜੀ ਨਹੀਂ ਮੈਂ ਜਿਵੇਂ ਤੁਸੀਂ ਸਮਝਿਆ। ਮੈਂ ਉਸ ਨੂੰ ਤਰੰਨੁਮ ਦੀ ਗੱਲ ਦਸਦਿਆਂ ਕਿਹਾ ਕਿ ਉਹ ਅਜਿਹਾ ਵਜੂਦ ਹੈ ਜਿਸ ਵਿਚੋਂ ਲੱਖਾਂ ਟਾਪਿਕ ਪ੍ਰਗਟ ਹੋ ਜਾਂਦੇ ਹਨ ਤੇ ਕਰੋੜਾਂ ਉਸ ਵਿਚ ਗੁੰਮ ਹੋ ਜਾਂਦੇ ਹਨ... ਬਿਲਕੁਲ ਉਸੇ ਪ੍ਰਕਾਰ ਜਿਵੇਂ ਬ੍ਰਹਿਮੰਡ ਵਿਚ ਅਨੇਕ ਤਾਰਿਕਾ ਮੰਡਲਾਂ ਦਾ ਜਨਮ ਤੇ ਮੌਤ ਹੁੰਦੀ ਰਹਿੰਦੀ ਹੈ ਪਰ ਕਿਸੇ ਨੂੰ ਪਤਾ ਨਹੀਂ ਲਗਦਾ।

ਉਸ ਨੇ ਕਿਹਾ- "ਇਥੇ ਨਹੀਂ ਹੈ ਫਿਰ ਉਹ। ਜਿਸ ਦੀ ਤੂੰ ਭਾਲ ਕਰ ਰਿਹਾ ਹੈਂ, ਇਥੇ ਕਿਤਾਬਾਂ ਵਿਚ ਨਹੀਂ ਹੈ ਉਹ।" ਮੇਰੇ ਦਿਲ ਨੂੰ ਝਟਕਾ ਲੱਗਾ... ਤਾਂ ਕੀ ਏਨੇ ਸਾਲ ਬੇਕਾਰ ਗਏ ? "ਕਿਥੇ ਹੈ ਫਿਰ ਉਹ ?" ਮੈਂ ਪੁੱਛਿਆ, "ਜਿਸ ਨੇ ਮੈਨੂੰ ਉਸ ਦਾ ਸਿਰਨਾਵਾਂ ਲਾਇਬਰੇਰੀਆਂ ਦਾ ਦਿੱਤਾ ਸੀ, ਠੱਗੀ ਕਰ ਗਿਆ ਉਹ ਮੇਰੇ ਨਾਲ ? ਉਂਝ ਭਲਾ ਬੰਦਾ ਲਗਿਆ ਸੀ ਉਹ ਕੋਈ।"

ਅਜਨਬੀ ਨੇ ਕਿਹਾ- ਠੀਕ ਸੀ ਉਹ। ਉਸ ਨੇ ਸੱਚ ਦੱਸਿਆ ਸੀ ਤੈਨੂੰ। ਤਰੰਨੁਮ ਇਥੇ ਸੀ ਕਦੀ ਕਿਤਾਬਾਂ ਵਿਚ। ਸ਼ਬਦਾਂ ਦੀਆਂ ਕਤਾਰਾਂ... ਜਿਨ੍ਹਾਂ ਨੂੰ ਵਾਕ ਕਿਹਾ ਜਾਂਦਾ

ਹੈ... ਦਰਅਸਲ ਉਸ ਦੀਆਂ ਪਗਡੰਡੀਆਂ ਹਨ। ਸ਼ਬਦ ਉਸ ਦੀਆਂ ਪੈੜਾਂ ਜਾਣ, ਤੇ ਵਾਕ ਉਸ ਦੇ ਰਸਤੇ। ਜਿਵੇਂ ਰਾਤ ਨੂੰ ਚਿੜੀ ਆਪਣੇ ਆਲ੍ਹਣੇ ਵਿਚ ਆਰਾਮ ਨਾਲ ਬੈਠੀ ਹੁੰਦੀ ਹੈ, ਇਸ ਤਰ੍ਹਾਂ ਕਿਤਾਬ ਵਿਚ ਬੈਠਦੀ ਨਹੀਂ ਤਰੰਨੁਮ। ਇਸ ਵਿਚੋਂ ਬਸ ਲੰਘ ਜਾਂਦੀ ਹੈ ਉਹ ਅਤੇ ਕਦਮਾਂ ਦੇ ਨਿਸ਼ਾਨ ਛੱਡ ਜਾਂਦੀ ਹੈ ਪਿੱਛੇ। ਸੋ, ਜਾ ਚੁੱਕੀ ਹੈ ਭਾਈ ਉਹ ਇਥੋਂ। ਤੂੰ ਚਾਰ ਦਹਾਕੇ ਉਸ ਦੀਆਂ ਪੈੜਾਂ ਦੇਖੀਆਂ। ਪੈੜਾਂ ਵੀ ਕਾਹਦੀਆਂ... ਬਚੇ ਖੁਚੇ ਬਾਸੀ ਨਿਸ਼ਾਨ ਦੇਖੇ ਉਸ ਦੇ ਕਦਮਾਂ ਦੇ। ਇਥੇ ਨਹੀਂ ਉਹ।

ਮੈਂ ਪੁੱਛਿਆ- ਅੱਗੇ ਕਿਥੇ ਜਾ ਨਿਕਲਦੇ ਹਨ ਫਿਰ ਇਹ ਰਸਤੇ ?

ਉਸ ਨੇ ਕਿਹਾ- ਕਿਤਾਬਾਂ ਵਿਚੋਂ ਨਿਕਲ ਕੇ ਇਹ ਪਗਡੰਡੀਆਂ ਸਿੱਧੀਆਂ ਬਾਗਾਂ ਵਿਚ ਜਾ ਨਿਕਲਦੀਆਂ ਹਨ। ਬਾਗਾਂ ਵਿਚ ਜਾਹ। ਫੁੱਲਾਂ ਨੂੰ ਧਿਆਨ ਨਾਲ ਦੇਖੀਂ। ਸਭ ਤੋਂ ਸੁਹਣੇ ਫੁੱਲ ਵਿਚ ਵਾਸਾ ਹੈ ਉਸ ਦਾ।

ਪਲ ਭਰ ਵੀ ਹੋਰ ਜ਼ਾਇਆ ਕੀਤੇ ਬਗੈਰ ਮੈਂ ਬਾਗਾਂ ਵਿਚ ਨਿਕਲਿਆ। ਕਰੋੜਾਂ ਫੁੱਲ ਦੇਖੇ ਪਰ ਤੁਰਿਆ ਗਿਆ। ਜਾਪਾਨ ਵਿਚ ਇਕ ਬੂਟੇ ਉਤੇ ਝੂਮਦਾ, ਮੁਸਕਾਂਦਾ, ਮਹਿਕਾਂ ਭਰਿਆ ਵੱਡਾ ਗੁਲਾਬ ਦਾ ਫੁੱਲ ਦੇਖਿਆ। ਦੰਗ ਰਹਿ ਗਿਆ ਮੈਂ ਤਰੰਨੁਮ ਦਾ ਨਿਵਾਸ ਦੇਖ ਕੇ। ਨਸ਼ਿਆ ਗਿਆ। ਇਸ ਮਹਿਲ ਅੱਗੇ ਬਾਰ ਬਾਰ ਮੱਥਾ ਟੇਕਿਆ... ਸਜਦੇ ਕੀਤੇ... ਜਿਵੇਂ ਕੋਈ ਮੋਮਿਨ ਨਮਾਜ਼ ਅਦਾ ਕਰਦਾ ਹੋਵੇ... ਮੈਂ ਬਾਰ ਬਾਰ ਝੁਕਿਆ। ਇਧਰੋਂ ਉਧਰੋਂ ਲੋਕ ਜਮ੍ਹਾਂ ਹੋਣੇ ਸ਼ੁਰੂ ਹੋ ਗਏ। ਪਰ ਆਪਾਂ ਨੂੰ ਕੀ। ਤਮਾਸ਼ਬੀਨਾਂ ਨੂੰ ਹਰੇਕ ਚੀਜ਼ ਤਮਾਸ਼ਾ ਲਗਦੀ ਹੈ। ਕਾਫੀ ਦੇਰ ਬਾਅਦ ਸਹਿਜੇ ਸਹਿਜੇ ਮੈਂ ਤਰੰਨੁਮ ਦੇ ਇਸ ਮਹੱਲ ਵਲ ਵਧਿਆ... ਨੇੜੇ ਗਿਆ... ਦਸਤਕ ਦੇਣ ਲਈ ਆਪਣੀ ਉਂਗਲ ਫੁੱਲ ਵਲ ਵਧਾਈ ਤਾਂ ਆਕਾਸ਼ ਵਿਚੋਂ ਆਵਾਜ਼ ਆਈ... ਉਹੀ ਗੈਬੀ ਆਵਾਜ਼ ਜਿਹੜੀ ਦਸਵੀਂ ਜਮਾਤ ਵਿਚ ਪੜ੍ਹਦਿਆਂ ਪਹਿਲੀ ਵਾਰ ਸੁਣੀ ਸੀ। ਏਨੇ ਸਾਲਾਂ ਬਾਅਦ ਸੁਣੀ ਇਹ ਆਵਾਜ਼ ਉਹੀ ਸੀ... ਬਿਲਕੁਲ ਉਹੀ...। ਖਾਮੋਸ਼, ਹੱਥ ਬੰਨ੍ਹ, ਅੱਖਾਂ ਬੰਦ ਕਰਕੇ ਮੈਂ ਖਲੋ ਗਿਆ... ਕਿਸੇ ਦੇਵਤੇ ਦੀ ਆਵਾਜ਼ ਸੀ ਇਹ... ਉਹ ਆਵਾਜ਼ ਕਹਿ ਰਹੀ ਸੀ- "ਮੂਰਖ ਨਾ ਬਣ। ਤਰੰਨੁਮ ਦੇ ਇਹ ਮਹੱਲ ਫੁੱਲਾਂ ਦੇ ਮਹੱਲ ਹਨ... ਇਨ੍ਹਾਂ ਉਤੇ ਦਸਤਕ ਦੇਣ ਦੀ ਕੀ ਤਮੀਜ਼ ਨਹੀਂ ਤੈਨੂੰ ? ਏਨੀ ਉਮਰ ਬੀਤ ਗਈ... ਅਜੇ ਅਦਬ ਨਹੀਂ ਸਿੱਖਿਆ ? ਪਹਿਲੋਂ ਸਲੀਕਾ ਸਿੱਖ ਬਾਵਾ।"

ਮੇਰੇ ਕਦਮ ਲੜਖੜਾ ਰਹੇ ਸਨ ਪਰ ਕੰਬਦੀ ਆਵਾਜ਼ ਨਾਲ ਪੁੱਛ ਲਿਆ ਮੈਂ- "ਫਿਰ ਕਿਵੇਂ ਖਟਖਟਾਵਾਂ ਉਸ ਦਾ ਦੁਆਰ ਮਾਲਕ ? ਉਵੇਂ ਕਰਾਂਗਾ ਜਿਵੇਂ ਹੁਕਮ ਕਰੋਗੇ। ਹੁਣ ਮੇਰੀ ਉਮਰ ਦਾ ਉਹ ਸਿਰਾ ਆ ਗਿਆ ਹੈ ਜਿਥੇ ਅਵੱਗਿਆ ਕਰਨੀ ਗਵਾਰਾ ਨਹੀਂ ਮੇਰੇ ਲਈ। ਦਇਆ ਕਰੋ ਮੇਰੇ 'ਤੇ। ਦੱਸੋ, ਕਿਵੇਂ ਬੁਲਾਵਾਂ ਉਸ ਨੂੰ ?"

ਆਵਾਜ਼ ਆਈ- "ਸੁਣ। ਧਿਆਨ ਨਾਲ ਸੁਣ। ਫੁੱਲਾਂ ਦੇ ਮਹਿਲਾਂ ਉਪਰ ਦਸਤਕ ਦੇਣ ਲਈ ਹਵਾ ਦਾ ਪਿਆਰਾ ਜਿਹਾ ਝੋਂਕਾ ਬਣਨਾ ਪੈਂਦਾ ਹੈ... ਇਕ ਸੂਖਮ ਜਿਹਾ ਬੁੱਲਾ। ਇਸ ਮਹੱਲ 'ਤੇ ਇੰਜ ਦਸਤਕ ਦਿੱਤੀ ਜਾਇਆ ਕਰਦੀ ਹੈ। ਠੀਕ ?"

ਠੀਕ ਕਿਹਾ ਆਕਾਸ਼-ਦੇਵ ਨੇ। ਰੁਮਕਦੀ ਪੌਣ ਦਾ ਬੁੱਲਾ ਬਣਨਾ ਪਵੇਗਾ ਮੈਨੂੰ ਹੁਣ। ਉਮਰ ਬੀਤ ਗਈ ਹੈ ਮੇਰੀ। ਪਰ ਕਹਾਣੀ ਖ਼ਤਮ ਨਹੀਂ ਹੋਈ। ਇਹ ਨਾਸ਼ਵਾਨ ਸਰੀਰ



ਹੁਣ ਹਵਾ ਦਾ ਬੁੱਲਾ ਬਣਨ ਦੀ ਤਿਆਰੀ ਵਿਚ ਹੈ। ਤਿਆਰੀ ਕਰ ਰਿਹਾ ਹਾਂ। ਨਜ਼ਦੀਕ ਆ ਰਿਹਾ ਹੈ ਉਹ ਪਲ ਹੁਣ... ਦਿਨ ਬਦਿਨ ਵਧਦੇ ਜਾ ਰਹੇ ਹਨ ਤਰੰਨੁਮ ਦੇ ਮਹੱਲ ਵਲ ਕਦਮ...।

ਇੰਨੇ ਸ਼ਬਦ ਬੋਲ ਕੇ ਸੁਆਮੀ ਚੁੱਪ ਹੋ ਗਿਆ। ਕੋਈ ਨਾ ਬੋਲਿਆ। ਇਥੋਂ ਤੱਕ ਕਿ ਜਦੋਂ ਬਾਵਾ ਹੌਲੀ ਹੌਲੀ ਕਹਾਣੀ ਸੁਣਾ ਰਿਹਾ ਸੀ ਤਾਂ ਹੁੰਗਾਰਾ ਭਰਨਾ ਬੰਦ ਹੋ ਗਿਆ ਸੀ ਸਾਡਾ। ਡੇਰੇ ਵਿਚ ਦੋ ਬੱਚੇ ਹੁਸਨ ਅਤੇ ਸੁਖਨ ਸ਼ਾਸਤਰੀ ਸੰਗੀਤ ਸਿੱਖਣ ਆਇਆ ਕਰਦੇ ਸਨ... ਚੰਚਲ ਉਮਰ ਹੋਣ ਦੇ ਬਾਵਜੂਦ ਉਹ ਦੋਵੇਂ ਅਹਿਲ ਖਾਮੋਸ਼ ਬੈਠੇ ਸਨ। ਇਹ ਚੁੱਪ ਨਾਗਸੈਨ ਤੋੜ ਸਕਦਾ ਸੀ ਕੇਵਲ... ਖੁਮਾਰ ਵੀ ਨਹੀਂ। ਨਾਗਸੈਨ ਨੇ ਪੁੱਛਿਆ- ਸੁਆਮੀ, ਇਸ ਸਫ਼ਰ ਵਿਚ ਜੇ ਕਿਤੇ ਮਿਲ ਜਾਂਦੀ ਉਹ... ਦਿੱਸ ਪੈਂਦੀ ਜੇ ਕਿਧਰੇ ਤਰੰਨੁਮ... ਫਿਰ ਉਸ ਨੂੰ ਹਾਸਲ ਕਿਵੇਂ ਕਰਦੇ ?

ਸੁਆਮੀ ਦੀਆਂ ਨਮ ਅੱਖਾਂ ਸਾਰਿਆਂ ਨੇ ਦੇਖੀਆਂ। ਉਸ ਨੇ ਡੂੰਘਾ ਸਾਹ ਲਿਆ ਤੇ ਕਿਹਾ- "ਹਾਸਲ ? ਤੁਸੀਂ ਹਾਸਲ ਕਰਨ ਦੀ ਗੱਲ ਕਿਵੇਂ ਛੇੜ ਲਈ ? ਹਾਸਲ ਕੌਣ ਕਰ ਸਕਿਆ ਹੈ ਉਸ ਨੂੰ ਅੱਜ ਤੱਕ ? ਵੇਦਾਂ ਦੇ ਰਚਣਹਾਰਿਆਂ ਨੂੰ ਪ੍ਰਾਪਤ ਨਾਂ ਹੋਈ... ਕਲਾਸੀਕਲ ਸਾਹਿਤ ਦੇ ਕਰਤਾਰ ਉਸ ਤੋਂ ਵੰਚਿਤ ਰਹੇ... ਬਾਦਸ਼ਾਹਾਂ ਦੇ ਮਹੱਲ, ਕਾਮਲ ਫਕੀਰਾਂ ਦੀਆਂ ਖਾਨਗਾਹਾਂ, ਪੀਰਾਂ ਦੀਆਂ ਦਰਗਾਹਾਂ ਉਸ ਤੋਂ ਸਖੱਣੀਆਂ ਰਹੀਆਂ। ਮੇਰੀ ਔਕਾਤ ਦਾ ਮੈਨੂੰ ਪੂਰਾ ਪਤਾ ਹੈ। ਅਜੇ ਤੱਕ ਇਹ ਗੱਲ ਆਈ ਨਹੀਂ ਦਿਮਾਗ ਵਿਚ ਕਿ ਉਸ ਨੂੰ ਹਾਸਲ ਕਰਨਾ ਹੈ। ਦੇਖਣੀ ਸੀ ਰਤਾ... ਇਕ ਨਜ਼ਰ... ਪਲ ਭਰ ਲਈ... ਦੂਰੋਂ ਹੀ ਭਾਵੇਂ। ਹੋਰ ਕੀ ? ਉਸ ਨੂੰ ਹਾਸਲ ਕਰਨ ਦੀ ਕਹਾਣੀ ਕਿਸੇ ਗੱਪੀ ਤੋਂ ਸੁਣਨੀ। ਮੇਰੀ ਤਾਂ ਅਜਿਹੀ ਸਮੱਰਥਾ ਹੈ ਨਹੀਂ।

ਖੁਮਾਰ ਨੇ ਪ੍ਰਸ਼ਨ ਨਹੀਂ ਪੁੱਛੇ। ਇਕ ਸ਼ਿਅਰ ਸੁਆਮੀ ਦੀ ਨਜ਼ਰ ਕੀਤਾ...

***ਹਸਰਤਿ ਦੀਦਾਰਿ ਜਾਨਾਂ ਖੀਂਚ ਲਾਈ ਬਜ਼ਮ ਮੇਂ***

***ਬਜ਼ਮ ਮੇਂ ਸੇ ਹਸਰਤਿ ਦੀਦਾਰਿ ਜਾਨਾਂ ਲੇ ਚਲੇ।।***

ਸ਼ਿਅਰ ਸੁਣ ਕੇ ਸੁਆਮੀ ਨੇ ਦਾਦ ਦਿੱਤੀ। ਕਿਹਾ- "ਸ਼ਾਇਰਾਂ ਲਈ ਇਕ ਜਨਮ ਦੀ ਮਹਿਫਲ ਕਾਫੀ ਹੋਏਗੀ। ਫ਼ਕੀਰਾਂ ਨੇ ਲੱਖ ਮਹਿਫ਼ਲਾਂ ਅਜੇ ਦੇਖਣੀਆਂ ਹਨ ਭਾਵੇਂ ਲੱਖ ਦੇਖ ਚੁੱਕੇ ਹਨ। ਇਹ ਉਮਰ ਬੀਤ ਗਈ। ਅਗਲੀ ਕਿਸੇ ਮਹਿਫਲ ਵਿਚ ਮਿਲਾਂਗੇ ਉਸ ਨੂੰ। ਬੜੀ ਜਲਦੀ। ਨਾਗਸੈਨ, ਤੂੰ ਗੰਭੀਰ ਵਿਦਵਾਨ ਹੈਂ। ਤੇਰੇ ਗ੍ਰੰਥਾਂ ਵਿਚ ਕੀ ਲਿਖਿਆ ਹੈ ਇਸ ਬਾਰੇ ?"

ਨਾਗਸੈਨ ਨੇ ਕਿਹਾ- "ਇਕ ਜਨਮ ਜਾਂ ਅਨੇਕ ਜਨਮ.. ਕੋਈ ਫਰਕ ਨਹੀਂ। ਇਹੋ ਜਿਹੀ ਗੱਲ ਕੀਤੀ ਸੀ ਸਾਕਯਮੁਨੀ ਨੇ। ਤਥਾਗਤ ਨੇ ਕਿਹਾ ਸੀ- "ਇਕ ਪਲ ਅਤੇ ਇਕ ਯੁੱਗ ਵਿਚ ਕੋਈ ਫਰਕ ਨਹੀਂ। ਜਿਸ ਕਰਮਾਂ ਵਾਲੇ ਪਲ ਨੇ ਇਹ ਰਹੱਸ ਜਾਣ ਲਿਆ, ਉਹ ਯੁੱਗ ਹੋ ਗਿਆ। ਜਿਸ ਅਭਾਗੇ ਯੁੱਗ ਨੂੰ ਇਸ ਭੇਤ ਦਾ ਪਤਾ ਨਾਂ ਲੱਗਿਆ- ਉਹ ਪਲ ਵਾਂਗ ਨਸ਼ਟ ਹੋ ਗਿਆ।"

ਸੁਆਮੀ ਮੁਸਕਰਾਇਆ। ਹੁਸਨਬੀਰ ਅਤੇ ਸੁਖਨਬੀਰ ਨੂੰ ਪੁੱਛਿਆ- "ਮੈਂ ਦੇਖਿਆ,

